मुझे एक सौ रुपये खर्च करने पड़े थे। ज़रा आप सोचें कि क्या हर गरीब आदमी डाक्टर को बुलाने के लिए सौ रुपये खर्च कर सकता है ? इस तरह उन बेचारों को डाक्टरी सहायता से भी महरूम रहना पड़ता है। जो लोग गावों में रहने वाले हैं वह कहां डाक्टर को बुलाने पर सौ रुपये खर्च कर सकते हैं ? अगर वहां आस पास की किसी dispensary में कोई डाक्टर होता है तो दवाई नहीं होती। डाक्टर कह देते हैं कि मरीज़ तो देख दूंगा लेकिन दवाई बाहर से मंगानी पड़ेगी। इस लिए मैं अर्ज़ करनो चाहता हूं कि इस तरह की सहूलतें देहात के लोगों को ज़्यादा से ज़्यादा दी जाएं। शहर के लोगों को ऐसी सहूलतें अव्वल तो पहले ही गवर्नमैंट ने मुहैया की हुई हैं अगर कहीं गवर्नमैंट की तरफ से मुहैया नहीं भी की गईं तो वहां के लोगों के लिए वहां कई private societies की तरफ से अस्पताल खुले हुए हैं और कई तालीमी अदारे खुले हुये हैं जिन से वह लोग फायदा उठा सकते हैं। उन्हें कई तरह की facilities मिली हुई हैं जो कि देहात के लोगों को नहीं मिलतीं। इस लिए अब यह सब सहूलतें पिछड़े हुए इलाकों में दी जानी चाहिएं ताकि वह भी बाकी इलाकों के लोगों के बराबर आ कर आगे चल सकें। अगर ऐसा न किया गया तो स्पीकर साहिब, मैं आप के द्वारा अपनी वजारत से कह देना चाहता हूँ कि जिस तरह हरियाने के भाईयों ने अपना इलाका पिछड़ा हुआ रह जाने की वजह से पंजाब से अलग हो जाने की मांग की थी और उन की इस मांग को सुना गया है इसी तरह इन पिछड़े हुए इलाकों के लोग भी पंजाब से अलग हो जाने की मांग करने लग पड़ेंगे। इस लिए उन सब इलाकों को आगे लाने की कोशिश की जाए। यह हमारी गवर्नमैंट के लिए बड़ी credit की बात होगी।

स्पीकर साहिब, अब मैं कुछ irrigation के बारे में कहना चाहता हूं। Irrigation Department ने हमारे इलाके के लोगों की जमीन नहरों के लिए ली थी लेकिन अब तक उन में से कई लोगों को उन ज़मीनों की compensation नहीं दी गई। यह ठीक है कि पहले कुछ कानूनी वजूहात से यह रुकी रही थीं लेकिन वह चीज़ अब नहीं रही। इस लिए उन्हें यह compensation जल्दी मिलनी चाहिए। कई लोगों को उन की उन ज़मीनों में जो फसलें खड़ी थीं उन फसलों की compensation भी अभी तक नहीं मिल सकी। कई लोगों की ज़मीनों से भट्टों के लिए मिट्टी ली गई थी उस की compensation भी आज तक उन्हें नहीं दी गई। गवर्नमैंट को इस तरफ ध्यान देना चाहिए। अनपढ़ होने की वजह से बहुत से लोगों को यह भी पता नहीं होता कि compensation लेने के लिये किस दफ़तर में जाना है और कहां application देनी है। मैं कई ऐसे आदमियों को तो वज़ीर

[श्री बालू राम]

साहिब के पास ले भी आया था लेकिन उन्हों ने Executive Engineer के पास भेज दिया। Executive Engineer ने कहा कि मैं पता लगा कर बतलाऊंगा। एक महीना हो गया है; अभी तक पता नहीं लग सका। स्पीकर साहिब, आप देखें कि किस तरह एक M. L. A. इतनी देर इतने आदमियों को ले कर फिर सकता है। साधारण आदमी को तो रुपये लेने का procedure ही नहीं मालूम होता। इस के लिए मैं यह अर्ज़ करना चाहता हूँ कि जितने भी लोगों के claims हैं मिट्टी के या ज़मीन के उन को जल्दी से जल्दी compensation दी जानी चाहिए।

इस के अलावा जुलाई 1954 में जब बहुत ज़्यादा बारिश हुई थी उस की वजह से बिस्त दोआब कैनाल बह गई थी। वहां हमारे इलाके में जो नहर का syphon बना हुआ था, वह defective बना हुआ था जिस की वजह से वह नहर बह गई थी। नहर के बह जाने की वजह से लोगों की फसलें तबाह हो गई थीं। इस सिलसिले में जब एक deputation साबका सिंचाई मंत्री को मिला था तो उन्हों ने वायदा किया था कि जहां syphon defective होने की वजह से नहर बही होगी और उस की वजह से जो फ़सलें खराब हो गई होंगी वहां उन फसलों की compensation लोगों को दी जायेगी। यह चीज़ लिखा पढ़ी में भी आई हुई है। लेकिन, स्पीकर साहिब, बड़े अफसोस के साथ कहना पड़ता है कि कई बार याद कराने के बावजूद उन लोगों को आज तक compensation नहीं मिली और वह case अभी तक pending रखा हुआ है। वह लोग किस तरह से उस पानी से तबाह हो गए थे यह उन लोगों को पता है या इस महकमे के कर्मचारियों को पता है। वह syphon defective होने की वजह से टूट गया था। जब उसे देखने के लिए महकमे के अफसर वहां उस गांव में पहुँचे तो उन्हें यह पता भी नहीं लग सका था कि पानी कहां से निकल रहा है। एक घंटा भर उसे देखने पर भी उन्हें यह पता नहीं लग सका था कि पानी कहां से आ रहा है। वहां एक telephone का खम्बा गिरा पड़ा था पानी उस direction से आ रहा था। मैं ने जब उन्हें बताया कि पानी उस direction से आ रहा है तब उन्हें पता लग सका कि पानी कहां से आ रहा है।

**अध्यक्ष महोदय** : आप जैनरल पालिसी पर बोलें, administrative cases पर न बोलें। [Please speak on the general policy and do not bring in administrative cases.]

श्री बालू राम : जनाब मेरा कहने का मतलब यह है कि यह लोग अब काम करते हैं तो उस समय लोगों की राय का बिल्कुल ध्यान नहीं रखते और पहली पुरानी policy पर चल रहे हैं ।

इस के इलावा मैं मन्त्री महोदय से कुछ taxes के बारे में कहना चाहता हूँ । आज हमें socialistic pattern की तरफ चलना है और चल भी रहे हैं । तो जो luxury goods पर sales tax बढ़ाया गया है, यह बड़ी अच्छी बात है । जो लोग luxurious life बसर करते हैं उन्हें थोड़ा बहुत गवर्नमैंट को contribute करना चाहिए । यह अच्छी बात है। मगर कुछ एक टैक्स हैं, मसलन Passengers Tax, जिन का सीधा असर पंजाब के गरीब आदमियों पर पड़ता है क्योंकि आम तौर पर यही लोग बसों पर सफर करते हैं । अमीर तो अपनी कारों पर सफर करते हैं । उन पर इस का कोई असर नहीं । इस लिए यह टैक्स कोई अच्छी बात नहीं और फिर कोई बड़ी रकम भी इस से हासिल नहीं होगी। इस लिए अगर इस टैक्स को गवर्नमैंट न लगाए तो अच्छा है ।

ਸਰਦਾਰ ਅਜਮੇਰ ਸਿੰਘ (ਸਮਰਾਲਾ) : ਪ੍ਰਧਾਨ ਜੀ ਮੈਂ, House ਦਾ ਜ਼ਿਆਦਾ ਵਕਤ ਨਹੀਂ ਲੈਣਾ । ਸਿਰਫ਼ most important ਅਤੇ burning topics ਦਾ ਹੀ ਜ਼ਿਕਰ ਕਰਾਂਗਾ ।

ਸਭ ਤੋਂ ਜ਼ਿਆਦਾ ਦੁਖਦਾਈ ਚੀਜ਼, ਜੋ ਉਨ੍ਹਾਂ ਲੋਕਾਂ ਲਈ ਜੋ ਪਿੰਡਾਂ ਵਿਚ ਰਹਿੰਦੇ ਹਨ ਅਤੇ ਜ਼ਿਮੀਂਦਾਰਾ ਕਰਦੇ ਹਨ, ਇਹ ਹੈ ਕਿ ਜਦੋਂ ਫ਼ਸਲ ਪਕਦੀ ਹੈ ਤਾਂ ਕਿਤੇ ਨਾ ਕਿਤੇ ਆਪਣੀਆਂ products ਮਜਬੂਰਨ ਵੇਚਣੀਆਂ ਪੈਂਦੀਆਂ ਹਨ । ਉਸ ਸਮੇਂ ਇਹ ਚੀਜ਼ਾਂ ਬੜੇ ਸਸਤੇ ਭਾ ਵਿਕਦੀਆਂ ਹਨ ਜਦ ਕਿ ਚੰਦ ਮਹੀਨੇ ਉਪਰੰਤ ਹੀ ਉਹੀ ਚੀਜ਼ 7 ਜਾਂ 8 ਰੁਪਏ ਮਣ—ਮੈਂ ਕਣਕ ਦੀ ਗੱਲ ਕਰਦਾ ਹਾਂ—ਵਧ ਕੇ ਵਿਕਦੀ ਹੈ । ਇਹ ਇਕ ਬੜੀ ਵੱਡੀ ਤਕਲੀਫ਼ ਹੈ । ਅਸੀਂ ਵੇਖਿਆ ਹੈ ਕਿ ਇਸ ਗਵਰਨਮੈਂਟ, ਨੇ ਜੋ ਆਪਣੇ ਆਪ ਨੂੰ ਬੜੀ vigilant ਕਹਿੰਦੀ ਹੈ, 10/-/- ਮਣ ਕਣਕ ਖ਼ਰੀਦਣ ਦਾ ਯਤਨ ਵੀ ਕੀਤਾ ਜੋ ਮਹਿਜ਼ ਇਕ show ਸੀ ਅਤੇ ਉਸੇ ਕਣਕ ਨੂੰ 6 ਜਾਂ 7 ਰੁਪਏ ਮਣ ਮੁਨਾਫ਼ਾ ਲੈ ਕੇ ਵੇਚਿਆ । ਲੋਕਾਂ ਨੂੰ 17 ਜਾਂ 18 ਰੁਪਏ ਮਣ ਕਣਕ ਦਿੱਤੀ । Minister ਸਾਹਿਬ ਨੇ ਇਸ ਚੀਜ਼ ਨੂੰ deny ਕੀਤਾ ਹੈ ਕਿ ਗਵਰਨਮੈਂਟ ਕੋਈ ਮੁਨਾਫ਼ਾ ਨਹੀਂ ਕਮਾਉਂਦੀ । ਮੈਂ ਪੁਛਦਾ ਹਾਂ ਕਿ ਜੇਕਰ ਗਵਰਨਮੈਂਟ ਨਹੀਂ ਕਮਾਉਂਦੀ ਤਾਂ ਇਹ ਮੁਨਾਫ਼ਾ ਕਿਸ ਦੀ pocket ਵਿਚ ਜਾਂਦਾ ਹੈ । ਇਹ ਗ਼ਰੀਬਾਂ ਦੀ exploitation ਹੈ ਜਿਨ੍ਹਾਂ ਪਾਸ ਕੋਈ ਅਸਾਸਾ ਨਹੀਂ ਕਿ ਉਹ ਆਪਣੀਆਂ ਚੀਜ਼ਾਂ ਜਮ੍ਹਾਂ ਕਰ ਸਕਣ ਅਤੇ ਚੰਗੇ ਭਾਵਾਂ ਤੇ ਵੇਚ ਸਕਣ । ਇਸ ਲਈ ਇਹ ਯਤਨ ਕੀਤਾ ਜਾਵੇ ਕਿ ਜੋ ਹਥ ਨਾਲ ਕੰਮ ਕਰਦਾ ਹੈ ਉਸ ਨੂੰ ਉਸ ਦਾ ਮੁਆਵਜ਼ਾ ਮਿਲੇ । ਇਸ ਲਈ ਸਰਕਾਰ ਨੂੰ ਅਜਿਹੀ policy ਬਨਾਉਣੀ ਚਾਹੀਦੀ ਹੈ ਜਾਂ growers ਨੂੰ finance ਕਰਨਾ ਚਾਹੀਦਾ ਹੈ ਕਿ ਉਹ

[ਸਰਦਾਰ ਅਜਮੇਰ ਸਿੰਘ]
ਆਪਣੀ produce ਨੂੰ market ਵਿਚ ਲਿਆ ਕੇ ਜਮ੍ਹਾਂ ਕਰਾ ਸਕਣ ਅਤੇ ਉਸ ਦੇ against ਉਨ੍ਹਾਂ ਨੂੰ ਜ਼ਰੂਰਤ ਜੋਗੇ ਪੈਸੇ ਮਿਲ ਜਾਣ । ਇਸ ਦਾ ਪ੍ਰਬੰਧ ਕਿਸੇ ਸ਼ਕਲ ਵਿਚ ਕਰਨ—ਭਾਵੇਂ Agricultural Banks ਕਾਇਮ ਕਰਨ ਜਾਂ growers ਨੂੰ, finance ਕਰਨ ਜਾਂ godown ਬਣਾਏ ਜਾਣ ਜਿਨ੍ਹਾਂ ਵਿਚ ਮਾਲ ਜਮ੍ਹਾਂ ਕਰਾ ਕੇ ਉਹ ਪੈਸੇ ਲੈ ਸਕਣ ਅਤੇ ਅਜ ਜੋ ਮਜ਼ਬੂਰਨ ਉਨ੍ਹਾਂ ਨੂੰ produce ਵੇਚਣੀ ਪੈਂਦੀ ਹੈ ਉਸ ਤੋਂ ਬਚ ਜਾਣ । ਉਨ੍ਹਾਂ ਲਈ ਤਾਂ economics ਦਾ supply ਅਤੇ purchase ਦਾ ਅਸੂਲ ਕੋਈ ਮਾਅਨੇ ਨਹੀਂ ਰਖਦਾ । ਇਸ ਲਈ ਬੇਨਤੀ ਹੈ ਕਿ ਕਿਸੇ ਤਰ੍ਹਾਂ ਇਨ੍ਹਾਂ ਲੋਕਾਂ ਦਾ ਬਚਾਓ ਹੋਵੇ । ਇਹ ਜੋ ਲੋਕ ਵਡੇ ਵਡੇ ਪੈਸੇ ਵਾਲੇ ਹਨ ਇਹ middle-men ਜਾਂ exploiters, ਕੁਝ ਕਹਿ ਲਓ, ਜੋ ਕੁਝ ਮਹੀਨੇ ਕਣਕ ਜਮ੍ਹਾਂ ਕਰਕੇ 7 ਜਾਂ 8 ਰੁਪਏ ਫੀ ਮਣ ਕਮਾਉਂਦੇ ਹਨ, ਇਸ ਚੀਜ਼ ਨੂੰ ਬੰਦ ਕੀਤਾ ਜਾਵੇ । ਅਜ ਕਣਕ ਕਿਥੋਂ ਰਹੀ ਹੈ ? ਜ਼ਮੀਂਦਾਰ ਪਾਸੋਂ ਨਹੀਂ । ਇਹ ਜੋ ਹਜ਼ਾਰਾਂ ਮਣ ਕਣਕ ਮਿੱਲਾਂ ਨੂੰ ਆ ਰਹੀ ਹੈ ਇਹ ਉਨ੍ਹਾਂ ਕੋਲੋਂ ਆ ਰਹੀ ਹੈ ਜਿਨ੍ਹਾਂ ਨੇ ਜਮ੍ਹਾਂ ਕੀਤੀ ਹੋਈ ਹੈ ਅਤੇ ਲੱਖਾਂ ਦਾ ਨਾਜਾਇਜ਼ profit ਲੈ ਰਹੇ ਹਨ । ਅਜ ਮੈਨੂੰ ਲੁਧਿਆਣੇ ਦਾ ਪਤਾ ਹੈ, ਉਥੇ ਹਾਹਾਕਾਰ ਮਚਿਆ ਹੋਇਆ ਹੈ । ਆਟਾ ਨਹੀਂ ਮਿਲਦਾ ਅਤੇ ਜੋ ਮਿਲਦਾ ਹੈ ਉਸ ਵਿਚ ਹੋਰ ਹੋਰ ਚੀਜ਼ਾਂ profit ਲਈ ਮਿਲਾਈਆਂ ਜਾਂਦੀਆਂ ਹਨ । ਗ਼ਰੀਬ ਆਦਮੀ ਹੋਰ ਆਟਾ ਕਿਥੋਂ ਲਵੇ । ਇਸ ਲਈ growers ਨੂੰ facilities ਦਿੱਤੀਆਂ ਜਾਣ ਅਤੇ middle-men ਦੇ profits ਬੰਦ ਹੋਣ ਵਰਨਾ Marketing Committees ਜਾਂ ਹੋਰ ਦੂਸਰੇ temporary measures ਨਾਲ ਇਹ ਚੀਜ਼ ਹਲ ਨਹੀਂ ਹੋਣੀ ।

ਲੋਕਾਂ ਨੂੰ ਇਕ ਹੋਰ ਵੀ ਤਕਲੀਫ਼ ਹੈ । ਉਹ ਇਹ ਹੈ ਕਿ ਜੇਕਰ ਉਨ੍ਹਾਂ ਨੇ officers ਪਾਸ ਜਾ ਕੇ ਕੋਈ ਤਕਲੀਫ਼ ਜ਼ਾਹਰ ਕਰਨੀ ਹੈ ਤਾਂ ਉਸ ਲਈ ਉਨ੍ਹਾਂ ਨੂੰ ਉਤਨੀਆਂ facilities ਨਹੀਂ ਜਿਤਨੀਆਂ ਕਿ ਹੋਣੀਆਂ ਚਾਹੀਦੀਆਂ ਹਨ । ਇਹ ਠੀਕ ਹੈ ਕਿ ਅੰਗਰੇਜ਼ ਦੇ ਰਾਜ ਤੋਂ ਕੁਝ ਫ਼ਰਕ ਜ਼ਰੂਰ ਹੈ, ਪਰ ਇਤਨਾ ਨਹੀਂ ਕਿ ਇਕ ਆਮ ਆਦਮੀ D. C. ਜਾਂ S. P. ਪਾਸ ਸਹੂਲਤ ਨਾਲ ਸ਼ਿਕਾਇਤ ਕਰ ਸਕੇ । ਫਰਜ਼ ਕਰੋ ਕਿ ਕਿਸੇ ਨੂੰ ਇਹ ਮੌਕਾ ਮਿਲ ਹੀ ਗਿਆ ਤਾਂ application ਦਿੱਤੀ । ਬਸ ਉਸ ਤੋਂ ਬਾਅਦ ਉਸ ਨੂੰ ਨਹੀਂ ਪਤਾ ਲੱਗਾ ਕਿ ਉਹ ਕਿਥੇ ਗਈ। ਇਸ ਨੇ ordinary channels ਵਿਚੋਂ ਜਾਣਾ ਹੁੰਦਾ ਹੈ, ਇਸ ਨਾਲ ਇਨਸਾਫ਼ ਨਹੀਂ ਮਿਲਦਾ । ਜੇ ਕਰ ਕਿਸੇ ਨੇ ਤਸੀਲਦਾਰ ਜਾਂ sub-inspector ਦੀ ਸ਼ਿਕਾਇਤ ਕੀਤੀ ਤਾਂ ਇਸ ਤੋਂ ਰੀਪੋਰਟ ਲਈ ਇਹ ਉਸੇ ਅਫ਼ਸਰ ਪਾਸ ਜਾਂਦੀ ਹੈ ਜੋ ਦਰਖਾਸਤ ਨੂੰ ਖ਼ਤਮ ਕਰ ਦਿੰਦੇ ਹਨ ਅਤੇ record ਨਹੀਂ ਰਖਦੇ । ਜਿਸ ਨੇ ਦਰਖ਼ਾਸਤ ਦਿੱਤੀ ਹੁੰਦੀ ਹੈ ਉਹ ਜਵਾਬ ਦਾ ਇੰਤਜ਼ਾਰ ਕਰਦਾ ਰਹਿੰਦਾ ਹੈ । ਇਸ ਤਕਲੀਫ਼ ਨੂੰ ਰਫਾ ਕਰੋ । ਉਸ ਆਦਮੀ ਨੂੰ ਜਵਾਬ ਮਿਲੇ ਕਿ ਹਾਂ ਤੇਰੀ ਅਰਜ਼ੀ ਪਹੁੰਚੀ ਹੈ ਅਤੇ ਫ਼ਲਾਂ ਫ਼ਲਾਂ ਆਦਮੀ ਤਹਿਕੀਕਾਤ ਕਰ ਰਿਹਾ ਹੈ ਤਾਂ ਜੋ ਉਸ ਨੂੰ ਪਤਾ ਚਲੇ ਕਿ ਉਸ ਦੀ ਸੁਣੀ ਗਈ ।

ਤੀਸਰੀ ਗੱਲ ਇਹ ਹੈ ਕਿ ਜਦ ਕਿਸੇ ਮਹਿਕਮੇ ਵਿਚ ਦਰਖ਼ਾਸਤ ਦਿੱਤੀ ਜਾਂਦੀ ਹੈ ਤਾਂ ਜਦ ਤਕ ਉਸ ਨੂੰ follow ਨਾ ਕੀਤਾ ਜਾਏ, clerk ਨੂੰ ਦੋ ਚਾਰ ਰੁਪਏ

ਨਾ ਦਿੱਤੇ ਜਾਣ, ਤਦ ਤਕ information ਨਹੀਂ ਮਿਲਦੀ ਕਿ ਉਹ ਦਰਖਾਸਤ ਕਿੱਥੇ ਗਈ । ਜੋ ਆਮ ਲੋਕਾਂ ਦੀਆਂ ਤਕਲੀਫ਼ਾਂ ਹਨ ਉਨ੍ਹਾਂ ਨੂੰ ਰਫ਼ਾ ਕਰੋ । ਉਨ੍ਹਾਂ ਦੇ ਦਰਖਾਸਤ ਦੇਣ ਤੇ respond ਹੋਣਾ ਚਾਹੀਦਾ ਹੈ, record ਹੋਣਾ ਚਾਹੀਦਾ ਹੈ, ਬਾਕਾਇਦਾ ਜਵਾਬ ਹੋਣਾ ਚਾਹੀਦਾ ਹੈ ਕਿ ਤਹਿਕੀਕਾਤ ਹੋ ਰਹੀ ਹੈ ਤਾਂ ਜੋ ਉਸ ਨੂੰ ਤਸੱਲੀ ਹੋਵੇ ਕਿ ਕੋਈ ਕਾਰਵਾਈ ਹੋ ਰਹੀ ਹੈ । ਤੇ ਜੇਕਰ ਉਸ ਦੀ ਸ਼ਿਕਾਇਤ ਗ਼ਲਤ ਹੈ ਤਾਂ ਵੀ ਦਸਿਆ ਜਾਏ, ਸਹੀ ਹੈ ਤਾਂ ਰਫ਼ਾ ਕੀਤੀ ਜਾਵੇ । ਅਜ ਉਹ ਪਹਿਲੇ ਵਾਲਾ ਹੀ stereotyped red-tapism ਦਫ਼ਤਰਾਂ ਵਿਚ ਚਲ ਰਿਹਾ ਹੈ । ਪਹਿਲੀ mentality ਵਿਚ ਸਿਰਫ਼ 10 ਫ਼ੀ ਸਦੀ ਦਾ ਫਰਕ ਹੈ, 90 ਫ਼ੀ ਸਦੀ ਉਸੇ ਤਰ੍ਹਾਂ ਹੈ ।

ਫਿਰ ਅਜ ਤਾਈਂ ਅਫ਼ਸਰਾਂ ਦੀ ਪੁਰਾਣੀ mentality ਹੀ ਕੰਮ ਕਰਦੀ ਹੈ । Ministry ਵਿਚ change ਹੋਣ ਨਾਲ ਅਸੀਂ expect ਕਰਦੇ ਹਾਂ ਅਤੇ change ਆਉਣੀ ਵੀ ਚਾਹੀਦੀ ਹੈ । ਪਿਛੇ floods ਵਿਚ ਲੋਕਾਂ ਨੂੰ relief ਦੇਣ ਲਈ ਇਸ ਤਰ੍ਹਾਂ ਦੇ ਕਾਨੂੰਨ ਬਣਾਏ ਗਏ ਅਤੇ ਇਹ ਖ਼ਿਆਲ ਰਖਿਆ ਗਿਆ ਕਿ ਸਮੁਚੇ ਤੌਰ ਤੇ ਮਦਦ ਅਜਿਹੇ ਆਦਮੀਆਂ ਜਾਂ groups ਦੀ ਕੀਤੀ ਜਾਵੇ ਜਿਨ੍ਹਾਂ ਤੋਂ ਇਨ੍ਹਾਂ ਨੂੰ ਕੋਈ ਫਾਇਦਾ ਪਹੁੰਚੇ ਜਾਂ ਵੋਟਿੰਗ ਵੇਲੇ ਮਦਦ ਮਿਲੇ । ਇਸ ਤਰ੍ਹਾਂ ਗ਼ਰੀਬੀ ਦਾ ਨਾਜਾਇਜ਼ ਫਾਇਦਾ ਉਠਾਉਣਾ ਠੀਕ ਨਹੀਂ । ਮੈਂ ਨਾਂ ਨਹੀਂ ਲੈਣਾ ਚਾਹੁੰਦਾ ਅਤੇ general policy ਹੀ discuss ਕਰਾਂਗਾ । Rule ਬਣਾਇਆ ਗਿਆ ਹੈ ਕਿ ਜੇ ਕਰ ਕਿਸੇ ਪਾਸ 10 ਵਿਘੇ ਜ਼ਮੀਨ ਹੋਵੇਗੀ ਤਾਂ ਉਸ ਨੂੰ relief ਨਹੀਂ ਮਿਲੇਗਾ । ਅਸੀਂ ਇਕੱਠੇ ਹੋ ਕੇ Chief Minister ਸਾਹਿਬ ਨੂੰ ਮਿਲੇ ਅਤੇ ਆਖਿਆ ਕਿ ਜਿਸਦਾ ਮਕਾਨ ਢਹਿ ਗਿਆ ਹੋਵੇ, ਜ਼ਮੀਨ ਰੁੜ੍ਹ ਗਈ ਹੋਵੇ, ਉਸ ਨੂੰ relief ਨਾ ਦਿੱਤਾ ਜਾਣਾ ਅਨਿਆਂ ਹੈ । ਉਸ ਤੋਂ ਬਾਅਦ ਫਿਰ ਕਾਇਦੇ ਬਣੇ ਕਿ ਜਿਸ ਦੇ ਪਾਸ ਦੋ ਮਕਾਨ ਹੋਣਗੇ ਅਤੇ ਇਕ ਖੜਾ ਹੋਵੇਗਾ ਉਸ ਨੂੰ ਮਦਦ ਨਹੀਂ ਮਿਲੇਗੀ । ਪਰ ਇਹ ਸਭ ਜਾਣਦੇ ਹਨ ਕਿ ਜ਼ਿਮੀਂਦਾਰ ਪਾਸ ਲਾਜ਼ਮਨ ਦੋ ਮਕਾਨ ਹੁੰਦੇ ਹਨ, ਉਸ ਨੂੰ ਇਕ ਮਕਾਨ ਦੀ ਤਾਂ ਪਸ਼ੂਆਂ ਆਦਿ ਲਈ ਜ਼ਰੂਰਤ ਹੁੰਦੀ ਹੈ । ਬਾਕੀ ਇਹ ਗਲ ਸਭ ਨੂੰ ਪਤਾ ਹੈ ਕਿ ਜ਼ਿਮੀਂਦਾਰ ਪਾਸ ਭਾਵੇਂ ਕਿੰਨੀ ਹੀ ਜ਼ਮੀਨ ਹੋਵੇ, 100 ਜਾਂ 50 ਵਿਘੇ ਹੋਵੇ ਉਸ ਪਾਸ ਰੁਪਿਆ ਜਮ੍ਹਾਂ ਨਹੀਂ ਹੁੰਦਾ ।

ਉਸ ਲਈ ਨਾ ਕੋਈ ਇੰਤਜ਼ਾਮ ਹੈ ਅਤੇ ਨਾ ਕੋਈ ਅਸਾਸਾ ਹੈ fall back ਕਰਨ ਲਈ । ਫਿਰ ਜਦੋਂ ਰੀਲੀਫ਼ ਲਈ ਸਰਕਾਰ ਨੇ ਰੁਪਿਆ ਵੰਡਿਆ; ਇਹ ਇਕ ਚੰਗਾ ਕਦਮ ਸੀ ਅਤੇ ਆਸ ਸੀ ਕਿ ਹੜ੍ਹ ਪੀੜਤਾਂ ਨੂੰ ਪੂਰੀ ਪੂਰੀ ਸਹਾਇਤਾ ਮਿਲੇਗੀ ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਵਿਚ ਵੀ ਵਿਤਕਰਾ ਵਰਤਿਆ ਗਿਆ ਹੈ । ਰੁਪਿਆ ਅਫ਼ਸਰਾਂ ਦੇ ਸਪੁਰਦ ਕੀਤਾ ਗਿਆ ਤੇ ਨਾਲ ਹੀ ਹਦਾਇਤਾਂ ਭੇਜ ਦਿੱਤੀਆਂ ਗਈਆਂ ਕਿ ਖਿਆਲ ਰਖਣਾ, ਫਲਾਣੇ ਫਲਾਣੇ ਨੂੰ ਰੀਲੀਫ਼ ਮਿਲੇ । ਤਾਂ ਫਿਰ ਆਪ ਹੀ ਵੇਖ ਲਵੋ ਕਿ ਕੀ ਇਸ ਤਰ੍ਹਾਂ ਵਿਤਕਰੇ ਨਾਲ ਸਹੀ ਤੌਰ ਤੇ ਰੀਲੀਫ਼ ਦਿੱਤਾ ਜਾ ਸਕਦਾ ਹੈ ? ਇਸ ਲਈ ਮੈਂ ਤਾਂ ਇਹ ਕਹਾਂਗਾ ਕਿ ਸਰਕਾਰੀ ਕਰਮਚਾਰੀਆਂ ਦੇ ਵਿਤਕਰੇ ਭਰੇ ਸੁਭਾ ਨੂੰ ਬਦਲਣ ਦੀ ਲੋੜ ਹੈ । ਇਹ ਠੀਕ ਹੈ ਕਿ

[ਸਰਦਾਰ ਅਜਮੇਰ ਸਿੰਘ]

ਸਰਕਾਰੀ ਕਰਮਚਾਰੀਆਂ ਦੇ ਨਜ਼ਰੀਏ ਵਿਚ ਤਬਦੀਲੀ ਆ ਗਈ ਹੈ ਪਰ ਅਜੇ ਵੀ ਨਿਤ ਦੀ ਵਰਤੋਂ ਵਿਚ ਕਈ ਤਕਲੀਫ਼ਾਂ ਪੇਸ਼ ਆਉਂਦੀਆਂ ਹਨ । ਆਮ ਲੋਕਾਂ ਦੀਆਂ ਤਕਲੀਫ਼ਾਂ ਤੋਂ ਫ਼ਾਇਦਾ ਉਠਾਇਆ ਜਾਂਦਾ ਹੈ ਅਤੇ ਪਾਰਟੀ ਦੇ ਹਿਤਾਂ ਨੂੰ ਮਜ਼ਬੂਤ ਕੀਤਾ ਜਾਂਦਾ ਹੈ । ਅਤੇ ਉਨ੍ਹਾਂ ਲੋਕਾਂ ਦੀਆਂ ਤਕਲੀਫ਼ਾਂ ਨੂੰ ਹੀ ਦੂਰ ਕੀਤਾ ਜਾਂਦਾ ਹੈ ਜੋ ਪਾਰਟੀ ਨੂੰ ਲਾਭ ਪਹੁੰਚਾਉਣ । ਇਸ ਤਰ੍ਹਾਂ ਦਾ party in power ਦਾ attitude ਅਜੇ ਤਕ ਨਹੀਂ ਬਦਲਿਆ । ਇਸ ਲਈ ਲੋਕਾਂ ਦੀਆਂ ਤਕਲੀਫ਼ਾਂ ਉਸੇ ਤਰ੍ਹਾਂ ਜਾਰੀ ਹਨ ।

ਅਗਲੀ ਗੱਲ, ਸਪੀਕਰ ਸਾਹਿਬ, ਪੰਜਾਬ ਵਿਚ ਇਹ ਹੈ ਤੇ ਮੈਂ ਸਮਝਦਾ ਹਾਂ ਕਿ ਉਹ ਸਾਰੇ ਹਿੰਦੁਸਤਾਨ ਵਿਚ ਵੀ ਹੈ ਉਹ ਹੈ inequality of wealth. ਸੂਬੇ ਵਿਚ ਇਸ ਤਰ੍ਹਾਂ ਦਾ ਵਾਧਾ ਘਾਟਾ ਬੰਦ ਹੋਣਾ ਚਾਹੀਦਾ ਹੈ ਤਾਂ ਹੀ ਅਸੀਂ ਤਰੱਕੀ ਕਰ ਸਕਦੇ ਹਾਂ । ਜਿਥੋਂ ਤਕ ਆਮ ਲੋਕਾਂ ਦੀ ਆਮਦਨ ਦਾ ਤਅੱਲਕ ਹੈ ਇਸ ਵਿਚ ਨਾ ਬਰਾਬਰੀ ਨੂੰ ਦੂਰ ਕਰਨਾ ਚਾਹੀਦਾ ਹੈ । ਜਿਥੋਂ ਤਕ ਸਰਵਿਸਾਂ ਦਾ ਸਬੰਧ ਹੈ -ਭਾਵੇਂ ਉਹ ਸਰਕਾਰੀ ਹਨ ਜਾਂ semi-government ਦੀਆਂ ਹਨ ਦੋਹਾਂ ਵਿਚ ਹੀ inequality ਚਲੀ ਆ ਰਹੀ ਹੈ ਅਤੇ ਇਸ ਅਸਮਾਨਤਾ ਨਾਲ ਅਮੀਰ ਵਧੇਰੇ ਅਮੀਰ ਅਤੇ ਗ਼ਰੀਬ ਵਧੇਰੇ ਗਰੀਬ ਬਣਦੇ ਜਾ ਰਹੇ ਹਨ ਅਤੇ ਇਨ੍ਹਾਂ ਦੀ ਨਾਬਰਾਬਰੀ ਦੇ ਵਧਣ ਦੀ speed ਤੇਜ਼ ਹੋ ਰਹੀ ਹੈ । ਇਹ ਠੀਕ ਹੈ ਕਿ socialistic pattern of society ਕਾਇਮ ਕਰਨ ਦਾ ਵਿਚਾਰ ਸਰਕਾਰ ਦਾ ਹੈ ਪਰ ਇਸ ਲਈ ਬਰਾਬਰੀ ਕਾਇਮ ਕਰਨੀ ਜ਼ਰੂਰੀ ਹੈ । ਇਸ ਬਰਾਬਰੀ ਨੂੰ ਲਿਆਉਣ ਲਈ ਜੋ ਕਦਮ ਚੁਕੇ ਗਏ ਹਨ ਉਹ ਢਿਲੇ ਹਨ, ਉਨ੍ਹਾਂ ਦੀ ਰਫ਼ਤਾਰ ਤੇਜ਼ ਕਰਨ ਦੀ ਲੋੜ ਹੈ ਅਤੇ ਇਹ ਨਹੀਂ ਕਿਹਾ ਜਾ ਸਕਦਾ ਕਿ ਕਿੰਨਾ ਚਿਰ ਇਸ ਕੰਮ ਲਈ ਲਗੇਗਾ । ਅਜ ਅਸੀਂ ਵੇਖਦੇ ਹਾਂ ਕਿ ਜਿਸ ਦੇ ਆਪਣੇ ਪਾਸ ਰੁਪਿਆ ਸੀ ਉਸ ਨੇ invest ਕਰਕੇ ਅਜ ਲੱਖਾਂ ਰੁਪਏ ਕਮਾਂ ਲਏ ਹਨ । ਮੈਂ ਆਪ ਵੇਖਿਆ ਹੈ ਕਿ ਮੇਰੇ ਇਲਾਕੇ ਵਿਚ ਇਕ ਮਾਮੂਲੀ ਦੁਕਾਨਦਾਰ ਨੇ 1947 ਵਿਚ ਥੋੜੇ ਜਿਹੇ ਪੈਸੇ ਲਾ ਕੇ ਕੰਮ ਸ਼ੁਰੂ ਕੀਤਾ ਸੀ । ਅਜ ਉਸ ਪਾਸ ਲਖਾਂ ਰੁਪਏ ਹਨ । ਇਸ ਤਰ੍ਹਾਂ ਅਮੀਰ ਤਾਂ ਅਮੀਰ ਅਤੇ ਗਰੀਬ ਹੋਰ ਜ਼ਿਆਦਾ ਗਰੀਬ ਹੋ ਰਹੇ ਹਨ । ਮੈਂ ਨਹੀਂ ਸਮਝਦਾ ਕਿ ਸਰਕਾਰ ਕਿਸ ਤਰ੍ਹਾਂ ਉਨ੍ਹਾਂ ਤੇ ਟੈਕਸ ਲਗਾਉਂਦੀ ਹੈ ਅਤੇ ਕਿਵੇਂ ਉਹ ਟੈਕਸ ਤੋਂ ਬਚ ਜਾਂਦੇ ਹਨ । ਇਸ ਵਿਚ ਸਰਕਾਰ ਦੀ taxation policy ਦਾ ਨੁਕਸ ਹੋਣ ਕਰ ਕੇ ਇਸ ਤਰ੍ਹਾਂ ਹੁੰਦਾ ਹੈ ਅਤੇ ਗੌਰਮੈਂਟ ਇਸ ਟੈਕਸੇਸ਼ਨ ਦੀ ਨਾਕਸ ਪਾਲਿਸੀ ਰਾਹੀਂ ਅਮੀਰ ਨੂੰ ਹੋਰ ਅਮੀਰ ਬਣਾ ਰਹੀ ਹੈ । ਉਸ ਦੀ unearned income ਤੇ ਉਤਨਾ ਟੈਕਸ ਨਹੀਂ ਜਿੰਨਾ ਸਰਕਾਰ earned income ਤੇ ਲਾਉਂਦੀ ਹੈ । ਇਸ ਲਈ ਮੇਰੀ request ਹੈ ਕਿ ਜਦੋਂ ਆਮਦਨੀ assess ਕੀਤੀ ਜਾਵੇ ਤਾਂ ਇਸ ਗੱਲ ਵਲ ਧਿਆਨ ਰਖਿਆ ਜਾਵੇ ਕਿ ਕਿਤੇ assessment ਵੇਲੇ ਤਾਂ ਕੋਈ ਨੁਕਸ ਨਹੀਂ ਪੈਂਦਾ ਅਤੇ ਇਹ ਵੀ ਧਿਆਨ ਰਖਿਆ ਜਾਵੇ ਕਿ earned ਅਤੇ unearned income ਕਿੰਨੀ ਹੈ । ਫਿਰ ਵਡੀਆਂ ਵਡੀਆਂ ਫ਼ੈਕਟਰੀਆਂ ਵਾਲੇ ਹਨ, ਵਡੇ ਵਡੇ ਸਿਨਮਾ ਘਰਾਂ ਵਾਲੇ ਹਨ ਜਿਨ੍ਹਾਂ ਦੀ unearned income ਤੇ ਟੈਕਸ ਨਹੀਂ ਲਗਦਾ । ਇਸ ਲਈ unearned income ਤੇ ਵੀ ਟੈਕਸ ਲਗਣਾ ਚਾਹੀਦਾ ਹੈ ।

ਆਮ ਲੋਕਾਂ ਦੀ ਹਾਲਤ ਇਹ ਹੈ ਕਿ ਉਹ ਦੁਖੀ ਹਨ । ਸਰਵਿਸਾਂ ਦਾ ਜਿਥੋਂ ਤਕ ਤਅੱਲੁਕ ਹੈ ਚਪੜਾਸੀਆਂ ਅਤੇ ਹੋਰ ਵੀ ਘਟ ਤਨਖ਼ਾਹ ਪਾਉਣ ਵਾਲਿਆਂ ਨੂੰ ਕਹਿੰਦੇ ਸਨ ਕਿ ਅਸੀਂ 100 ਰੁਪਿਆ ਤਨਖ਼ਾਹ ਦੇਵਾਂਗੇ ਅਤੇ ਫਿਰ ਕਿਹਾ ਗਿਆ ਕਿ ਅਸੀਂ ਘੱਟੋ ਘੱਟ ਤਨਖ਼ਾਹ 150 ਰੁਪਿਆ ਮਹੀਨਾ ਕਰ ਦਿਆਂਗੇ । ਲੋਕ ਇਸ ਬਾਰੇ ਸਾਥੋਂ ਪੁਛਦੇ ਹਨ ਕਿ ਉਹ ਬਾਲ ਬੱਚੇਦਾਰ ਹਨ, ਗੁਜ਼ਾਰਾ ਤਨਖ਼ਾਹਾਂ ਵਿਚ ਮੁਸ਼ਕਿਲ ਹੁੰਦਾ ਹੈ ਇਸ ਲਈ ਉਨ੍ਹਾਂ ਦੀ ਤਨਖ਼ਾਹ ਵਧ ਹੋਣੀ ਚਾਹੀਦੀ ਹੈ । ਅਤੇ ਇਹ ਵੀ ਉਨ੍ਹਾਂ ਦਾ ਕਹਿਣਾ ਠੀਕ ਹੈ ਕਿ ਉਨ੍ਹਾਂ ਦੀਆਂ ਜੀਵਨ ਦੀਆਂ ਲੋੜਾਂ ਵੀ ਉਤਨੀਆਂ ਹੀ ਹਨ ਜਿੰਨੀਆਂ ਕਿ ਵਡੀਆਂ ਤਨਖ਼ਾਹਾਂ ਲੈਣ ਵਾਲਿਆਂ ਦੀਆਂ । ਇਕ ਅਫ਼ਸਰ ਤੋਂ ਲੈ ਕੇ ਕਲਰਕ ਅਤੇ ਚਪੜਾਸੀ ਤਕ ਹਰ ਇਕ ਦੀਆਂ ਲੋੜਾਂ ਇਕੋ ਜਿਹੀਆਂ ਹੁੰਦੀਆਂ ਹਨ । ਇਸ ਲਈ ਇਹ ਖ਼ਿਆਲ ਰਖਣਾ ਜ਼ਰੂਰੀ ਹੈ ਕਿ ਜੋ ਲੱਖਾਂ ਰੁਪਏ ਕਰਪਸ਼ਨ ਰਾਹੀਂ ਜ਼ਾਇਆ ਕੀਤੇ ਜਾ ਰਹੇ ਹਨ ਇਨ੍ਹਾਂ ਤੇ ਸਰਕਾਰ ਕਰੜਾ ਪਹਿਰਾ ਦੇਵੇ ਅਤੇ ਇਸ ਰੁਪਏ ਨੂੰ ਬਚਾ ਕੇ ਗਰੀਬ ਲੋਕਾਂ ਲਈ ਵਰਤੋਂ ਵਿਚ ਲਿਆਂਦਾ ਜਾਵੇ ਅਤੇ ਉੱਚ ਨੀਚ ਦੇ ਵਿਤਕਰੇ ਨੂੰ ਸਰਵਿਸ ਵਿਚੋਂ ਖ਼ਤਮ ਕੀਤਾ ਜਾਵੇ ਤਾਂ ਹੀ ਅਸੀਂ ਦੇਸ਼ ਨੂੰ ਸੋਸ਼ਲਿਸਟ ਨਜ਼ਾਮ ਅਨੁਸਾਰ ਢਾਲ ਸਕਦੇ ਹਾਂ ।

ਇਕ ਹੋਰ vital ਚੀਜ਼ ਜਿਸ ਵਲ ਮੈਂ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਇਹ ਹੈ ਕਿ ਸਾਡੇ ਸੂਬੇ ਦੇ finances ਦਾ ਬਹੁਤ ਵਡਾ ਹਿਸਾ ਭਾਖੜਾ ਨੰਗਲ ਦੀਆਂ ਨਹਿਰਾਂ ਬਨਾਉਣ ਤੇ ਖ਼ਰਚ ਕੀਤਾ ਜਾ ਰਿਹਾ ਹੈ । ਇਹ ਰੁਪਿਆ ਸਾਡੇ ਪਾਸ ਕੇਂਦਰ ਵਲੋਂ ਕਰਜ਼ੇ ਦੀ ਸ਼ਕਲ ਵਿਚ ਵੀ ਆ ਰਿਹਾ ਹੈ ਅਤੇ ਇਹ ਸੂਬੇ ਤੇ debt ਬਣਦਾ ਜਾ ਰਿਹਾ ਹੈ । ਇਸ debt ਤੇ ਸੂਦ ਵੀ ਦਿਨੋ ਦਿਨ ਵਧ ਰਿਹਾ ਹੈ । ਜੇਕਰ ਏਹੀ ਹਾਲਤ ਰਹੀ ਤਾਂ ਪੰਜਾਬ ਗਰੀਬ ਹੀ ਰਹੇਗਾ ਅਤੇ ਇਸ ਤੇ ਟੈਕਸਾਂ ਦਾ ਭਾਰ ਹੀ ਵਧਦਾ ਰਹੇਗਾ । ਇਸ ਲਈ ਇਸ ਵਧ ਰਹੇ ਭਾਰ ਨੂੰ ਹੌਲਾ ਕਰਨ ਲਈ ਉਪਰਾਲਾ ਕਰਨਾ ਚਾਹੀਦਾ ਹੈ ਅਤੇ ਇਹ ਵੇਖਣ ਦੀ ਲੋੜ ਹੈ ਕਿ ਜੋ ਖ਼ਰਚ ਭਾਖੜੇ ਤੇ ਕੀਤਾ ਜਾ ਰਿਹਾ ਹੈ ਕੀ ਉਹ ਸਹੀ ਤਰ੍ਹਾਂ ਹੋ ਰਿਹਾ ਹੈ ਜਾਂ ਨਹੀਂ । ਫੇਰ ਜੋ ਭਾਖੜੇ ਅਤੇ ਹੋਰਨਾਂ ਮਹਿਕਮਿਆਂ ਵਿਚ ਰਿਸ਼ਵਤ ਚਲ ਰਹੀ ਹੈ ਇਸ ਨੂੰ ਖ਼ਤਮ ਕਿਵੇਂ ਕੀਤਾ ਜਾਵੇ । ਇਸ ਪਖ ਵਿਚ ਸਰਕਾਰ ਵਲੋਂ ਇਕ Inquiry Commission announce ਕੀਤਾ ਗਿਆ ਸੀ । ਇਹ ਇਕ ਚੰਗਾ ਕਦਮ ਸੀ ਅਤੇ ਖ਼ਿਆਲ ਕੀਤਾ ਜਾਂਦਾ ਸੀ ਕਿ ਇਸ ਨਾਲ ਕਰਪਸ਼ਨ ਖ਼ਤਮ ਹੋ ਜਾਵੇਗੀ । ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਥੇ ਬਹੁਤ ਜ਼ਿਆਦਾ ਕਰਪਸ਼ਨ ਸੀ ਅਤੇ ਕਈ ਹੋਰ ਬੇਕਾਇਦਗੀਆਂ ਦੇ ਦੂਸ਼ਨ ਲਾਏ ਗਏ ਹਨ ਉਸ ਨੂੰ ਇਸ ਦੇ scope ਵਿਚੋਂ ਕਢ ਦਿੱਤਾ ਗਿਆ ਹੈ । Bhakra Dam ਦੀ construction ਨੂੰ ਇਸ Inquiry Commission ਦੇ scope ਵਿਚੋਂ ਕਢ ਦਿੱਤਾ ਗਿਆ ਹੈ ਜਿਥੇ ਕਿ 90% ਕਰਪਸ਼ਨ ਹੋਵੇ ਉਸ ਮਹਿਕਮੇ ਨੂੰ ਕਢ ਦਿੱਤਾ ਗਿਆ ਹੈ ਅਤੇ ਇਸ ਤਰ੍ਹਾਂ ਨਾਲ ਸਰਕਾਰ ਵਲੋਂ ਇਕ ਸਰਟੀਫ਼ੀਕੇਟ ਦੇ ਦਿੱਤਾ ਗਿਆ ਹੈ ਕਿ ਉਥੇ ਕੋਈ ਕਰਪਸ਼ਨ ਨਹੀਂ ਅਤੇ ਏਥੇ ਸਭ ਈਮਾਨਦਾਰ ਆਦਮੀ ਨੇ । ਮੈਂ ਇਹ ਨਹੀਂ ਕਹਿੰਦਾ ਕਿ ਸਾਰੇ ਹੀ ਰਿਸ਼ਵਤ ਖ਼ੋਰ ਹਨ, ਈਮਾਨਦਾਰ ਵੀ ਹੋ ਸਕਦੇ ਹਨ । ਇਸ ਲਈ ਭਾਖੜਾ ਨੰਗਲ ਨੂੰ ਇਸ ਦੇ purview ਵਿਚੋਂ ਨਹੀਂ ਕਢਣਾ ਚਾਹੀਦਾ ।

[ਸਰਦਾਰ ਅਜਮੇਰ ਸਿੰਘ]
ਅਤੇ ਭਾਖੜਾ ਨੰਗਲ ਦੀਆਂ ਨਹਿਰਾਂ ਵਿਚ ਜੋ ਬੇਕਾਇਦਗੀਆਂ ਹੋਈਆਂ ਹਨ ਉਨ੍ਹਾਂ ਦੀ ਪੂਰੀ ਪੂਰੀ ਜਾਂਚ ਕਰਵਾਉਣੀ ਚਾਹੀਦੀ ਹੈ।

ਫਿਰ, ਸਪੀਕਰ ਸਾਹਿਬ, ਇਕ ਭਾਖੜਾ ਕੰਟਰੋਲ ਬੋਰਡ ਬਣਾਇਆ ਗਿਆ ਹੈ ਇਸ ਵਿਚ dyarchy ਚਲ ਰਹੀ ਹੈ ਅਤੇ ਆਪ ਨੂੰ ਪਤਾ ਹੈ ਅਤੇ ਹਕੂਮਤ ਨੂੰ ਵੀ ਪਤਾ ਹੈ ਕਿ ਇਹ ਕਿਸ ਤਰ੍ਹਾਂ overlord ਕਰਦੇ ਹਨ। ਮੈਂ ਤਾਂ ਹੈਰਾਨ ਹਾਂ ਕਿ ਰੁਪਿਆ ਪੰਜਾਬ ਸਰਕਾਰ ਦਾ ਤੇ ਪ੍ਰਾਜੈਕਟ ਵੀ ਪੰਜਾਬ ਵਿਚ ਪਰ ਜੋ ਭਾਖੜਾ ਕੰਟਰੋਲ ਬੋਰਡ ਬਣਾਇਆ ਗਿਆ ਹੈ ਉਸ ਵਿਚ ਲੋਕਾਂ ਦਾ ਤਾਂ ਕੀ; ਪੰਜਾਬ ਸਰਕਾਰ ਦਾ ਵੀ ਕੋਈ ਨੁਮਾਇੰਦਾ ਨਹੀਂ। ਪੰਜਾਬ ਦੇ ਲੋਕਾਂ ਦਾ ਰੁਪਿਆ ਗੌਰਮੈਂਟ ਰਾਹੀਂ ਸੂਬੇ ਦੀ ਲੈਜਿਸਲੇਚਰ/ਪਾਸ ਕਰਦੀ ਹੈ ਪਰ ਕੰਟਰੋਲ ਕਰਨ ਵਾਲਾ ਬੋਰਡ ਬਾਹਰ ਦਾ ਹੈ। Construction ਤੇ ਜੋ ਖਰਚ ਹੋ ਰਿਹਾ ਹੈ ਉਸ ਤੇ ਕੰਟਰੋਲ ਕਰਨ ਵਾਲੇ ਬੋਰਡ ਵਿਚ ਸਾਡੀ ਸਰਕਾਰ ਦਾ ਕੋਈ ਪ੍ਰਤੀਨਿਧ ਨਹੀਂ। ਕੰਟਰੋਲ ਬੋਰਡ ਵਿਚ ਸਰਕਾਰ ਦੀ ਕੋਈ ਨੁਮਾਇੰਦਗੀ ਨਹੀਂ ਪਬਲਿਕ ਦੀ ਕੀ ਹੋਣੀ ਹੈ। ਮੈਂ ਤਾਂ ਇਹ ਕਹਾਂਗਾ ਕਿ ਇਕ ਕਲਿਕ ਬਣਿਆ ਹੋਇਆ ਹੈ ਅਤੇ ਇਸ ਦੀ ਮਰਜ਼ੀ ਹੈ ਜੋ ਖ਼ਰਚ ਕਰੇ ਅਤੇ ਉਨ੍ਹਾਂ expenses ਨੂੰ ਸਾਡੀ ਸਰਕਾਰ ditto ਕਰ ਦਿੰਦੀ ਹੈ ਅਤੇ ਸਾਡਾ ਕੰਮ ਹੈ ਉਨ੍ਹਾਂ ਖਰਚਾਂ ਨੂੰ ਉਸੇ ਤਰ੍ਹਾਂ ਪਾਸ ਕਰ ਦੇਈਏ। ਇਸ ਲਈ ਮੇਰੀ ਬੇਨਤੀ ਹੈ ਕਿ enquiry ਕਰਨ ਵਾਲੀ ਕਮੇਟੀ ਵਿਚ ਪਬਲਿਕ ਦਾ element ਜ਼ਰੂਰ ਰਖਿਆ ਜਾਣਾ ਚਾਹੀਦਾ ਹੈ ਅਤੇ ਇਹ non-official ਹੋਵੇ। ਜੇਕਰ ਇਸ ਤਰ੍ਹਾਂ ਨਾਂ ਕੀਤਾ ਜਾ ਸਕੇ ਤਾਂ ਇਸ ਹਾਊਸ ਵਿਚੋਂ ਕਈ ਮੈਂਬਰ ਇਸ ਕਮੇਟੀ ਤੇ ਰਖੇ ਜਾ ਸਕਦੇ ਹਨ। ਇਸ ਕੰਮ ਦੀ ਕਾਬਲੀਅਤ ਅਤੇ ਯੋਗਤਾ ਰਖਣ ਵਾਲੇ ਅਤੇ ਇਸ ਕੰਮ ਨੂੰ ਸਮਝਣ ਵਾਲੇ ਲੋਕਾਂ ਨੂੰ ਇਸ ਬੋਰਡ ਨਾਲ associate ਕਰਨਾ ਚਾਹੀਦਾ ਹੈ ਤਾਂ ਹੀ ਕੰਟਰੋਲ ਬੋਰਡ ਦਾ ਫ਼ਾਇਦਾ ਹੈ। ਇਸ ਤਰ੍ਹਾਂ ਜੋ clique ਚਲ ਰਿਹਾ ਹੈ ਉਹ ਖਤਮ ਕੀਤਾ ਜਾ ਸਕਦਾ ਹੈ। Central enquiry ਤੇ ਕੋਈ ਨੁਮਾਇੰਦਾ ਨਾ ਹੋਣ ਕਰਕੇ ਹਾਲਤ ਇਹ ਹੋ ਗਈ ਹੈ ਕਿ ਸਰਵਿਸਾਂ ਤੇ ਜ਼ਿਆਦਤੀ ਕੀਤੀ ਜਾ ਰਹੀ ਹੈ।

ਜਿਥੋਂ ਤਕ ਇਸ ਮਹਿਕਮੇ ਦੀਆਂ ਸਰਵਿਸਾਂ ਦਾ ਸਬੰਧ ਹੈ ਅਠਾਰਾਂ ਅਠਾਰਾਂ ਅਤੇ ਵੀਹ ਵੀਹ ਸਾਲ ਦੀ ਸਰਵਿਸ ਵਾਲਿਆਂ ਨੂੰ ਕਢ ਦਿੱਤਾ ਗਿਆ ਹੈ ਜਾਂ ਉਨ੍ਹਾਂ ਵਿਰੁਧ ਹੋਰ ਐਕਸ਼ਨ ਲਏ ਗਏ ਹਨ। Irrigation Department ਵਿਚ ਇਸ ਤਰ੍ਹਾਂ ਦੀਆਂ ਬੇਕਾਇਦਗੀਆਂ ਕਲਿਕ ਰਾਹੀਂ ਕੀਤੀਆਂ ਜਾਂਦੀਆਂ ਹਨ। ਜੋ ਪਹਿਲਾਂ S. E. ਸਨ ਉਨ੍ਹਾਂ ਨੂੰ revert ਕਰ ਦਿੱਤਾ ਗਿਆ ਹੈ। ਸਤ ਆਦਮੀਆਂ ਵਿਚੋਂ ਇਕ ਦੀ 18 ਸਾਲ ਦੀ ਸਰਵਿਸ ਸੀ ਪਰ ਉਹ ਬੋਰਡ ਦਾ ਮਨਜ਼ੂਰੇ-ਨਜ਼ਰ ਨਾ ਹੋਣ ਕਰ ਕੇ ਤਰੱਕੀ ਨਾ ਲੈ ਸਕਿਆ ਅਤੇ promotions, increments ਅਤੇ upgrading communal considerations ਅਤੇ political considerations ਨਾਲ ਕੀਤੀਆਂ ਗਈਆਂ ਹਨ। ਇਸ ਬੋਰਡ ਤੇ ਲੈਜਿਸਲੇਚਰ ਦਾ ਜਾਂ ਸਰਕਾਰ ਦਾ hold ਨਾ ਹੋਣ ਕਰ ਕੇ ਇਸ ਤਰ੍ਹਾਂ ਕੀਤਾ ਜਾ ਰਿਹਾ ਹੈ। ਇਸ ਲਈ ਉਸ ਵਿਚ ਪ੍ਰਤੀਨਿਧਤਾ ਸਰਕਾਰ ਦੀ ਹੋਣੀ ਚਾਹੀਦੀ ਹੈ।

ਫਿਰ ਇਸ ਵੇਲੇ ਜੋ P. C S. cadre ਦੇ efficient ਅਫ਼ਸਰ ਹਨ, ਉਨ੍ਹਾਂ ਨੂੰ ਤੰਗ ਕੀਤਾ ਜਾ ਰਿਹਾ ਹੈ। ਜਿਸ ਨੂੰ revert ਕਰਨਾ ਹੋਵੇ ਜਾਂ promotion ਨਾ ਦੇਣੀ ਹੋਵੇ ਇਹ charge ਉਸ ਤੇ ਲਗਾ ਦਿਤਾ ਜਾਂਦਾ ਹੈ ਕਿ ਇਹ communal ਹੈ। ਮੈਂ ਕਈ B. D. Os. ਬਾਰੇ ਜਾਣਦਾ ਹਾਂ, ਜਿਨ੍ਹਾਂ ਤੇ ਇਹ ਦੂਸ਼ਨ ਲਾਇਆ ਗਿਆ ਕਿ ਉਹ communal ਹਨ। ਉਨ੍ਹਾਂ ਦੀ enquiries ਕੀਤੀਆਂ ਜਾ ਚੁਕੀਆਂ ਹਨ ਅਤੇ ਐਨਕੁਆਇਰੀ ਕਮੇਟੀ ਨੇ ਫ਼ੈਸਲਾ ਕੀਤਾ ਹੈ ਕਿ communal ਨਹੀਂ ਹਨ ਪਰ ਉਨ੍ਹਾਂ ਨੂੰ ਕੋਈ ਪੁੱਛਣ ਵਾਲਾ ਨਹੀਂ ਅਤੇ ਉਨ੍ਹਾਂ B. D. Os. ਨੂੰ ਫਿਰ ਵੀ ਬਰਾਬਰ ਤੰਗ ਕੀਤਾ ਜਾ ਰਿਹਾ ਹੈ। ਜੇਕਰ ਸਰਕਾਰ ਨੇ ਇਹ ਫ਼ੈਸਲਾ ਕੀਤਾ ਹੈ ਕਿ ਹਰ ਇਕ ਨੂੰ ਇਨਸਾਫ਼ ਮਿਲੇਗਾ ਤਾਂ ਜ਼ਰੂਰੀ ਹੈ ਕਿ ਇਸ ਤਰ੍ਹਾਂ ਦੇ ਕਲਿਕ ਨੂੰ ਤੋੜਿਆ ਜਾਵੇ ਅਤੇ ਸਰਵਿਸਾਂ ਤੇ ਇਸ ਤਰ੍ਹਾਂ ਵਧੀਕੀ ਨਾ ਕੀਤੀ ਜਾਵੇ ਤਾਂ ਜੋ ਉਹ ਸਰਵਿਸਾਂ ਬਿਨਾ ਕਿਸੇ ਦਬਾਓ ਦੇ ਕੰਮ ਕਰ ਸਕਣ ਅਤੇ ਦੇਸ਼ ਦਾ ਨਾਂ ਉਚਾ ਹੋ ਸਕੇ।

**ਮਾਸਟਰ ਗੁਰਬੰਤਾ ਸਿੰਘ** (ਆਦਮਪੁਰ): ਸਪੀਕਰ ਸਾਹਿਬ, ਮੈਂ ਹਾਊਸ ਦਾ ਜ਼ਿਆਦਾ ਵਕਤ ਨਾ ਲੈਂਦਾ ਹੋਇਆ ਚੰਦ ਇਕ ਗੱਲਾਂ ਵਲ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਜਿਥੋਂ ਤਕ ਸਰਕਾਰ ਦੀ ਤਾਲੀਮ ਸੰਬੰਧੀ ਪਾਲਿਸੀ ਦਾ ਸਬੰਧ ਹੈ ਮੈਂ ਤੁਹਾਡੀ ਮਾਰਫ਼ਤ ਸਰਕਾਰ ਦਾ ਧਿਆਨ ਇਸ ਪਾਸੇ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੀ ਤਾਲੀਮ ਦਾ ਢੰਗ ਉਚਿਤ ਨਹੀਂ। ਇਹ ਠੀਕ ਹੈ ਕਿ ਸਾਡੀ ਸਰਕਾਰ ਨੇ ਤਾਲੀਮ ਦੀ ਮਦ ਤੇ ਕਾਫ਼ੀ ਪੈਸਾ ਖ਼ਰਚ ਕੀਤਾ ਹੈ ਅਤੇ ਪਿੰਡਾਂ ਵਿਚ ਸਕੂਲ ਹਰ ਥਾਂ ਖੋਹਲ ਦਿੱਤੇ ਹਨ ਅਤੇ ਪ੍ਰਾਇਮਰੀ education ਲਈ ਯਤਨ ਕੀਤੇ ਹਨ। ਪਰ ਮੈਂ ਇਹ ਅਰਜ਼ ਕਰਾਂਗਾ ਕਿ ਜੋ ਵਿਦਿਆਰਥੀ ਪ੍ਰਾਇਮਰੀ ਐਜੂਕੇਸ਼ਨ ਪਾਸ ਕਰ ਕੇ ਸਕੂਲਾਂ ਵਿਚੋਂ ਨਿਕਲਦੇ ਹਨ ਉਹ ਹਾਈ ਸਕੂਲਾਂ ਵਿਚ ਨਹੀਂ ਜਾ ਸਕਦੇ ਕਿਉਂ ਜੋ ਹਾਈ ਸਕੂਲਾਂ ਦੀ ਗਿਣਤੀ ਬੜੀ ਘੱਟ ਹੈ। ਜਾਲੰਧਰ ਜ਼ਿਲੇ ਵਿਚ ਇਕ ਵੀ ਗੌਰਮੈਂਟ ਹਾਈ ਸਕੂਲ ਨਹੀਂ। ਜਿਥੇ ਕਿਤੇ ਹਾਈ ਸਕੂਲ ਖੁਲ੍ਹੇ ਹੋਏ ਹਨ, ਉਹ ਪਬਲਿਕ ਦੇ ਪੈਸੇ ਅਤੇ ਯਤਨਾ ਦਾ ਨਤੀਜਾ ਹਨ। ਪਿੰਡਾਂ ਤੇ ਸ਼ਹਿਰਾਂ ਵਿਚ ਲੋਕਾਂ ਨੇ ਰੁਪਿਆ ਇਕੱਠਾ ਕਰ ਕੇ ਹਾਈ ਸਕੂਲ ਖੋਹਲੇ ਹਨ। ਪਰ ਫਿਰ ਵੀ ਇਨ੍ਹਾਂ ਰਾਹੀਂ ਉਚਿਤ ਢੰਗ ਨਾਲ ਵਿਦਿਆ ਨਹੀਂ ਦਿੱਤੀ ਜਾ ਸਕਦੀ ਕਿਉਂ ਜੋ ਸਮਾਂ ਤਾਂ ਬਦਲ ਗਿਆ ਹੈ ਪਰ ਸਾਡੀ Education ਦੀ Code ਵਿਚ ਕੋਈ ਤਬਦੀਲੀ ਨਹੀਂ ਲਿਆਂਦੀ ਜਾ ਸਕੀ। ਸਰਕਾਰ ਨੇ ਇਸ ਪਖ ਵਿਚ ਕੋਈ ਤਬਦੀਲੀ ਨਹੀਂ ਕੀਤੀ। ਫਿਰ Education Code ਦੇ ਪਿਛਲੇ ਰੂਪ ਅਨੁਸਾਰ ਜੋ ਨਵੇਂ ਸਕੂਲ backward ਇਲਾਕਿਆਂ ਵਿਚ ਖੋਹਲੇ ਜਾ ਰਹੇ ਹਨ ਜਾਂ ਖੋਹਲੇ ਗਏ ਹਨ, ਉਹ permanent grant ਦੀ ਲਿਸਟ ਤੇ ਨਹੀਂ ਆ ਸਕਦੇ ਜਿਸ ਕਰ ਕੇ ਉਨ੍ਹਾਂ ਨੂੰ ਮਾਲੀ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਪੁਰਾਣੀ Code ਅਨੁਸਾਰ ਜੋ ਸਕੂਲ 1933 ਤੋਂ ਪਹਿਲਾਂ ਦੇ ਸਨ ਉਹ ਹੀ permanent grant ਦੀ ਲਿਸਟ ਤੇ ਆ ਸਕਦੇ ਹਨ ਇਸ ਤੋਂ ਬਾਅਦ ਦੇ ਨਹੀਂ। ਇਸ ਤਰ੍ਹਾਂ ਨਵੇਂ ਖੁਲ੍ਹ ਰਹੇ ਸਕੂਲ, ਜਿਨ੍ਹਾਂ ਤੇ ਲੋਕਾਂ ਦਾ ਰੁਪਿਆ ਅਤੇ ਥਾਂ ਲਗਦੀ ਹੈ, ਨੂੰ permanent grant ਨਹੀਂ ਦਿੱਤੀ ਜਾ ਸਕਦੀ।

[ਮਾਸਟਰ ਗੁਰਬੰਤਾ ਸਿੰਘ]

ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਮਨਿਸਟਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿੰਨੇ ਹਾਈ ਸਕੂਲ ਖੋਲ੍ਹੇ ਗਏ ਹਨ ਉਨ੍ਹਾਂ ਨੂੰ Permanent grant list ਤੇ ਲਿਆਉਣਾ ਚਾਹੀਦਾ ਹੈ। ਪਿਛਲੇ ਸਾਲ ਵੀ ਮੈਂ ਇਸ ਵਲ ਸਰਕਾਰ ਦਾ ਧਿਆਨ ਦਿਲਾਇਆ ਸੀ ਪਰ ਕੁਝ ਨਹੀਂ ਕੀਤਾ ਗਿਆ। ਮੈਂ ਤੁਹਾਨੂੰ ਆਪਣੇ ਹੀ ਸਕੂਲ ਦੀ ਗਲ ਦਸਦਾ ਹਾਂ। ਸਾਡਾ ਇਕ ਸਕੂਲ ਹੈ ਅਤੇ ਉਸ ਉਤੇ ਅਸੀਂ 35 ਹਜ਼ਾਰ ਰੁਪਿਆ ਖ਼ਰਚ ਕੀਤਾ ਹੈ। ਕਲ੍ਹ ਵੀ ਮੈਂ........

**अध्यक्ष महोदय** : आप details में न पड़ें। यह बातें बाद में कर लेना। (The hon. Member need not go into the details. He can talk about them later on).

**ਸਰਦਾਰ ਗੁਰਬੰਤਾ ਸਿੰਘ** : ਮੈਂ ਜਨਾਬ ਇਹ ਦਸਣਾ ਚਾਹੁੰਦਾ ਹਾਂ ਕਿ ਉਸ ਨੂੰ ਬੜੀ ਕੋਸ਼ਿਸ਼ ਕਰਨ ਦੇ ਬਾਵਜੂਦ 54 ਰੁਪਏ grant ਮਿਲੀ ਹੈ। ਜਿਸ ਵੇਲੇ ਸਕੂਲਾਂ ਦੀ ਮਨਜ਼ੂਰੀ ਦਿੱਤੀ ਜਾਂਦੀ ਹੈ ਬੜੀਆਂ ਉਲਝਣਾਂ ਪਾਈਆਂ ਜਾਂਦੀਆਂ ਹਨ। Managing Committee ਨੂੰ approve ਕਰਨ ਲਈ ਪੁਲਿਸ ਨੂੰ ਪੁਛਿਆ ਜਾਂਦਾ ਹੈ। ਕਈ ਸਕੂਲ ਅਜ ਤੋਂ ਪੰਦਰਾਂ ਸਾਲ ਪਹਿਲੇ ਦੇ ਬਣੇ ਹੋਏ ਹਨ ਪਰ ਉਨ੍ਹਾਂ ਨੂੰ permanent ਮਨਜ਼ੂਰੀ ਨਹੀ ਮਿਲੀ ਹੋਈ ਹੈ। ਜਿਸ ਵੇਲੇ Managing Committee ਮਨਜ਼ੂਰ ਕੀਤੀ ਜਾਂਦੀ ਹੈ ਬੜੇ ਰੋੜੇ ਅਟਕਾਏ ਜਾਂਦੇ ਹਨ। ਮੈਂ ਮਿਸਾਲ ਦਿੰਦਾ ਹਾਂ। ਮੇਰੇ ਜ਼ਿਲੇ ਵਿਚ ਸਕੂਲ ਹੈ। ਉਸ ਦੀ Managing Committee ਦਾ ਇਕ member ਪਿਛਲੇ 10 ਸਾਲ ਤੋਂ ਜ਼ੈਲਦਾਰ ਸੀ ਉਸਦਾ ਬਾਪ ਤਹਿਸੀਲਦਾਰ ਸੀ...........

**अध्यक्ष महोदय** : आप फिर details में जा रहे हैं। [He is again discussing details.]

**ਮਾਸਟਰ ਗੁਰਬੰਤਾ ਸਿੰਘ** : ਜਨਾਬ ਮੇਰੇ ਕਹਿਣ ਦਾ ਮਤਲਬ ਇਹ ਹੈ ਕਿ Managing Committees ਦੀ ਮਨਜ਼ੂਰੀ ਦੇਣ ਵੇਲੇ ਪੁਰਾਣਾ ਅੰਗਰੇਜ਼ਾਂ ਦੇ ਵਕਤਾਂ ਦਾ ਰਵਈਆ ਇਖਤਿਆਰ ਕੀਤਾ ਜਾਂਦਾ ਹੈ। ਜਲਦੀ ਮਨਜ਼ੂਰੀ ਨਹੀਂ ਦਿੱਤੀ ਜਾਂਦੀ। ਮੈਂ ਇਕ ਹੋਰ ਗੱਲ ਦਸਣਾ ਚਾਹੁੰਦਾ ਹਾਂ ਜਿਹੜੀ ਕਿ ਬਹੁਤ ਜ਼ਰੂਰੀ ਹੈ। ਸਾਡੀ ਸਰਕਾਰ ਹਰੀਜਨਾਂ ਦੀ ਤਾਲੀਮ ਲਈ ਬਹੁਤ ਖ਼ਰਚ ਕਰ ਰਹੀ ਹੈ। ਪੰਜਵੀਂ ਕਲਾਸ ਤੋਂ ਲੈ ਕੇ M. A ਕਲਾਸ ਤਕ ਫੀਸ ਮੁਆਫ਼ ਹੈ ਅਤੇ ਵਜ਼ੀਫ਼ੇ ਭੀ ਮਿਲਦੇ ਹਨ ਪਰ ਜੇਕਰ ਤੁਸੀਂ Primary Education ਨੂੰ ਵੇਖੋ ਤਾਂ ਮੈਨੂੰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਕਿਸੇ ਪਰਾਇਮਰੀ ਸਕੂਲ ਵਿਚ ਚਾਹੇ ਉਹ District Board ਦਾ ਹੈ ਜਾਂ ਕਿਸੇ ਦਾ ਹੈ ਜਦੋਂ ਤਕ ਹਰੀਜਨ ਲੜਕਾ ਇਹ ਨਹੀਂ ਲਿਖਾਉਂਦਾ ਕਿ ਮੇਰਾ ਬਾਪ ਸੇਪੀ ਦਾ ਕੰਮ ਕਰਦਾ ਹੈ ਅਤੇ

ਕਮੀਣ ਹੈ ਉਸ ਵੇਲੇ ਤਕ ਉਸਦੀ ਫੀਸ ਮੁਆਫ਼ ਨਹੀਂ ਹੁੰਦੀ । ਕਾਲਜਾਂ ਵਿਚ ਜਿਥੇ ਕਿ 15 ਜਾਂ 20 ਰੁਪਏ ਫ਼ੀਸ ਹੁੰਦੀ ਹੈ ਅਤੇ 30 ਰੁਪਏ ਵਜ਼ੀਫ਼ਾ ਵੀ ਮਿਲਦਾ ਹੈ ਉਥੇ ਤਾਂ ਕੋਈ ਅਜਿਹੀ ਗੱਲ ਨਹੀਂ ਹੁੰਦੀ ਪਰ ਪਰਾਇਮਰੀ ਸਕੂਲਾਂ ਵਿਚ ਜਿਥੇ ਕਿ ਆਨਾ ਜਾਂ ਦੋ ਆਨੇ ਫੀਸ ਹੁੰਦੀ ਹੈ ਉਥੇ ਇਹ ਗਲ ਦਰਜ ਕੀਤੀ ਜਾਂਦੀ ਹੈ ਕਿ ਫ਼ਲਾਂ ਦਾ ਬਾਪ ਸੇਪੀ ਦਾ ਕੰਮ ਕਰਦਾ ਹੈ ਅਤੇ ਕਮੀਣ ਹੈ । ਪਰਾਇਮਰੀ ਸਕੂਲਾਂ ਵਿਚ ਹਰ ਸਾਲ ਇਕ ਸਾਲਾਨਾ ਫਹਿਰਿਸਤ ਤਿਆਰ ਹੁੰਦੀ ਹੈ। ਉਸ ਦੇ ਵਿਚ ਦਸਿਆ ਜਾਂਦਾ ਹੈ ਕਿ ਫਲਾਂ ਸਕੂਲ ਵਿਚ ਕਿਤਨੇ ਲੜਕੇ ਕਮੀਣ ਜ਼ਾਤ ਨਾਲ ਤਅੱਲੁਕ ਰਖਦੇ ਹਨ। ਉਥੇ ਕੁਲ ਕਿੰਨੀ ਤਾਦਾਦ ਹੈ ਅਤੇ ਉਸ ਦੇ ਵਿਚ ਕਿੰਨੇ ਕਮੀਣ ਹਨ ਅਤੇ ਕਿੰਨਿਆਂ ਦੇ ਬਾਪ ਸੇਪੀ ਦਾ ਕੰਮ ਕਰਦੇ ਹਨ । ਮੁਲਕ ਆਜ਼ਾਦ ਹੋ ਗਿਆ ਪਰ ਅਜੇ ਤਕ ਵੀ ਕਮੀਣ ਜ਼ਾਤ ਲਿਖਿਆ ਜਾਂਦਾ ਹੈ। ਪਿਛਲੇ ਦਿਨਾਂ ਦੀ ਗੱਲ ਹੈ ਕਿ Jullundur Municipal Committee ਦੇ ਵਿਚ ਇਸ ਬਿਨਾ ਤੇ ਹਤੱਕ ਇੱਜ਼ਤ ਦਾ Resolution ਪੇਸ਼ ਕੀਤਾ ਗਿਆ ਸੀ ਤਾਂ ਉਥੇ ਇਹ ਦਸਿਆ ਗਿਆ ਸੀ ਕਿ ਇਹ ਪਹਿਲਾਂ ਤੋਂ ਹੀ practice ਚਲੀ ਆਉਂਦੀ ਹੈ ਅਤੇ ਇਹ ਖਾਨਾ ਪੂਰੀ ਕੀਤੀ ਜਾਂਦੀ ਹੈ । ਜਦੋਂ ਅਸੀਂ ਵੀ ਕਹਿੰਦੇ ਹਾਂ, ਸਰਕਾਰ ਵੀ ਖ਼ੁਦ ਕਹਿੰਦੀ ਹੈ ਕਿ ਕਿਸੇ ਨੂੰ ਹਤੱਕ ਆਮੇਜ਼ ਲਫ਼ਜ਼ ਨਹੀਂ ਕਹਿਣੇ ਚਾਹੀਦੇ ਤਾਂ ਸਰਕਾਰ ਕਿਉਂ ਆਪਣੇ ਦਫ਼ਤਰਾਂ ਵਿਚ ਅਤੇ ਸਰਕਾਰੀ ਕਾਗ਼ਜ਼ਾਤ ਵਿਚ ਕਮੀਣ ਜ਼ਾਤ ਦੇ ਨਾਂ ਦਰਜ ਕਰਦੀ ਹੈ ? ਇਸ ਚੀਜ਼ ਨੂੰ ਦੂਰ ਕਰਨਾ ਚਾਹੀਦਾ ਹੈ । ਮੈਂ basic ਸਕੂਲਾਂ ਵਲ ਵੀ ਆਪ ਦਾ ਧਿਆਨ ਦਿਲਾਉਣਾ ਚਾਹੁੰਦਾ ਹਾਂ। ਸਰਕਾਰ ਨੇ ਕੋਈ 60, 65 ਇਸ ਤਰ੍ਹਾਂ ਦੇ ਸਕੂਲ ਖੋਲ੍ਹੇ ਹੋਏ ਹਨ । ਉਨ੍ਹਾਂ ਵਿਚ basic trained teachers ਪਿੰਡਾਂ ਵਿਚ ਕੰਮ ਕਰਦੇ ਹਨ। ਸਰਕਾਰ ਉਨ੍ਹਾਂ ਨੂੰ ਤਨਖ਼ਾਹ ਵੀ ਬਾਕੀ teachers ਨਾਲੋਂ 20 ਰੁਪਏ ਵਧ ਦਿੰਦੀ ਹੈ । ਪਰ ਜਦੋਂ ਉਹ ਕਿਸੇ ਪਿੰਡ ਦੇ ਪਰਾਇਮਰੀ ਸਕੂਲ ਵਿਚ ਜਾਂਦੇ ਹਨ ਤਾਂ ਜਿਹੜੀ training ਉਨ੍ਹਾਂ ਨੇ ਲਈ ਹੁੰਦੀ ਹੈ ਉਸ ਦਾ ਇਸਤੇਮਾਲ ਨਹੀਂ ਕਰ ਸਕਦੇ ਕਿਉਂਕਿ ਉਥੇ ਸਾਮਾਨ ਹੀ ਨਹੀਂ ਹੁੰਦਾ। ਜਿਹੜੀ ਤਾਲੀਮ J. V., O. T. teachers ਦਿੰਦੇ ਹਨ ਉਹੀ basic trained teacher ਦਿੰਦੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਜਿਥੇ ਜਿਥੇ ਉਨ੍ਹਾਂ ਨੇ ਅਜਿਹੇ teachers ਭੇਜੇ ਹੋਏ ਹਨ ਉਥੇ facilities ਵੀ ਦੇਵੇ ਅਤੇ ਉਨ੍ਹਾਂ teachers ਦਾ ਫਾਇਦਾ ਉਠਾਉਣਾ ਚਾਹੀਦਾ ਹੈ ।

ਸਰਕਾਰ ਨੇ industries ਦੀ ਤਰੱਕੀ ਲਈ ਬੜੇ ਕਦਮ ਉਠਾਏ ਹਨ। ਕਾਰਖ਼ਾਨੇ ਖੋਲ੍ਹੇ ਗਏ ਹਨ ਅਤੇ cottage industries ਲਈ ਬਜਟ ਵਿਚ ਪੈਸੇ ਵੀ ਕਾਫ਼ੀ ਰਖੇ ਗਏ ਹਨ ਲੇਕਿਨ ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਾਡੇ ਹਰੀਜਨ ਭਾਈ ਜਿਹੜੇ ਦੁਆਬੇ ਵਿਚ ਵਸਦੇ ਹਨ ਉਥੇ ਕੋਈ ਮੁਜ਼ਾਰਿਆਂ ਦਾ ਮਸਲਾ ਨਹੀਂ ਕਿਉਂਕਿ ਉਹ ਦਸਤਕਾਰ ਹਨ ਪਰ ਉਨ੍ਹਾਂ ਲਈ ਕੁੱਝ ਨਹੀਂ ਕੀਤਾ ਗਿਆ । ਕੋਈ ਕਾਰਖ਼ਾਨੇ ਨਹੀਂ ਬਣਾਏ ਹਨ । ਮੈਂ ਚਾਹੁੰਦਾ ਹਾਂ ਕਿ ਉਥੇ co-operative societies ਬਣਾ ਕੇ cottage industries ਚਲਾਈਆਂ ਜਾਣ ਤਾਂ-ਕਿ ਲੋਕ ਰੋਟੀ ਕਮਾ ਸਕਣ ਉਥੋਂ ਦੀ ਜਿਹੜੀ ਪੁਰਾਣੀ industry ਸੀ ਉਹ

[ਮਾਸਟਰ ਗੁਰਬੰਤਾ ਸਿੰਘ]

ਖ਼ਤਮ ਹੋ ਚੁਕੀ ਹੈ। ਲੋਕ ਦਸਤਕਾਰ ਹਨ ਪਰ ਪੈਸਾ ਨਾ ਹੋਣ ਕਰ ਕੇ ਬੇਕਾਰ ਬੈਠੇ ਹੋਏ ਹਨ। ਕੋਈ ਕੰਮ ਨਹੀਂ ਲਭਦਾ। ਜ਼ਮੀਨ ਕੋਲ ਹੈ ਨਹੀਂ ਇਸ ਲਈ ਭੁਖੇ ਮਰਨ ਵਾਲੀ ਹਾਲਤ ਹੈ। ਇਸ ਲਈ co-operative societies ਬਣਾ ਕੇ ਉਨ੍ਹਾਂ ਨੂੰ ਪੈਸੇ ਦਿੱਤੇ ਜਾਣ ਤਾਕਿ ਉਹ ਕੁੱਝ ਆਪਣੇ ਕੰਮ ਕਰਨ ਅਤੇ industries ਨੂੰ ਚਲਾਉਣ। ਪਿਛਲੇ ਸਾਲ ਮੈਂ ਇਹ ਗਲ ਆਖੀ ਸੀ ਕਿ ਦੁਆਬੇ ਵਿਚ leather ਦੀ ਬੜੀ ਭਾਰੀ industry ਹੈ। ਜਾਲੰਧਰ ਸ਼ਮਾਲੀ ਹਿੰਦੁਸਤਾਨ ਵਿਚ ਚਮੜੇ ਦੀ ਬੜੀ ਭਾਰੀ ਮੰਡੀ ਹੈ ਅਤੇ ਇਸ ਕੰਮ ਦਾ ਬੜਾ ਵਡਾ centre ਹੈ। ਜਿਤਨੇ ਹਰੀਜਨ ਪਾਕਿਸਤਾਨ ਤੋਂ ਆਏ ਸਨ ਉਨ੍ਹਾਂ ਨੇ 1949 ਵਿਚ ਦਰਖ਼ਾਸਤ ਦਿੱਤੀ ਸੀ ਕਿ ਸਾਡੇ ਲਈ ਇਕ industrial colony ਬਣਾਈ ਜਾਵੇ ਅਤੇ ਪਲਾਟ ਸਾਨੂੰ allot ਕੀਤੇ ਜਾਣ। ਬਹੁਤ ਸਾਰੇ ਲੋਕਾਂ ਨੇ ਪਲਾਟ ਦੀ ਕੀਮਤ ਦਾ $\frac{1}{10}$ ਹਿੱਸਾ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਵੀ ਕਰਾ ਦਿੱਤਾ ਹੈ। ਇਹ ਗਲ 1949 ਦੀ ਹੈ ਪਰ ਅਜ 1956 ਆ ਗਿਆ ਹੈ। ਛੇ ਸਤ ਸਾਲ ਹੋ ਗਏ ਹਨ ਪਰ ਅਜ ਤਕ ਲੋਕਾਂ ਨੂੰ ਪਲਾਟ ਨਹੀਂ ਮਿਲੇ ਹਨ। ਮੈਂ ਪਿਛਲੇ ਸਾਲ ਵੀ Finance Minister ਸਾਹਿਬ ਨੂੰ ਅਰਜ਼ ਕੀਤੀ ਸੀ ਅਤੇ ਉਹ ਜਾਲੰਧਰ ਗਏ ਸਨ। Meeting ਵੀ ਕੀਤੀ, ਉਸ ਵਿਚ ਅਫ਼ਸਰ ਵੀ ਸ਼ਾਮਲ ਹੋਏ ਅਤੇ ਉਨ੍ਹਾਂ ਨੇ ਕਿਹਾ ਕਿ ਇਥੇ ਇਕ leather market ਬਣਾ ਦਿੱਤੀ ਜਾਵੇ। ਪਰ ਕਹਿ ਜ਼ਰੂਰ ਦਿੱਤਾ, ਹੋਇਆ ਅਜੇ ਤਕ ਕੁੱਝ ਨਹੀਂ ਹੈ। ਲੋਕਾਂ ਨੂੰ ਅਜੇ ਤਕ ਵੀ ਜ਼ਮੀਨ ਨਹੀਂ ਮਿਲੀ ਹੈ। ਮੈਂ ਹੁਣ ਵੀ ਮੌਜੂਦਾ Finance Minister ਸਾਹਿਬ ਨੂੰ ਕਿਹਾ ਹੈ ਅਤੇ ਉਨ੍ਹਾਂ ਨੇ list ਮੰਗੀ ਹੈ ਪਰ ਮੈਂ ਵੇਖਾਂਗਾ ਕਿ ਉਹ ... ... ...

**Mr. Speaker**: Please resume your seat now. You have started general discussion on the Budget.

**ਮਾਸਟਰ ਗੁਰਬੰਤਾ ਸਿੰਘ**: ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਿਨ੍ਹਾਂ 90 ਜਾਂ 100 ਆਦਮੀਆਂ ਨੇ ਸਰਕਾਰੀ ਖਜ਼ਾਨੇ ਵਿਚ ਪੈਸੇ ਜਮ੍ਹਾਂ ਕਰਵਾਏ ਹਨ ਉਨ੍ਹਾਂ.................

**अध्यक्ष महोदय**: मैं कई दफ़ा कह चुका हूं कि आप Appropriation Bill पर suggestions दे सकते हैं, detailed discussion नहीं हो सकती। आप individual demands को पहले पास कर चुके हैं और अब आप के सामने Appropriation Bill है। आप यह कह सकते हैं कि यह बिल पास होना चाहिए या नहीं होना चाहिए और अगर नहीं होना चाहिए तो क्यों नहीं होना चाहिए। आप कोई fundamental चीजें बताएं और इस के खर्च के बारे में suggestions दें कि कैसे होना चाहिए। इस की implementation कैसे होनी चाहिए। इस बारे में अपनी opinion दें। मगर आप ने तो फिर बजट की discussion start कर दी है, जो कि पहले आप कर चुके हैं।

[I have told the hon. Members several times that detailed discussion cannot be held on the Appropriation Bill and they can give only suggestions. They have already voted the individual Demands and now only the Appropriation Bill is before them They can say whether the Bill should be passed or not. If not, why not. They should mention some fundamental things and make concrete suggestions regarding the manner in which this money should be expended. They can give their opinion as to how to expend the money provided in this Bill. I find that the hon. Member has started discussion on the Budget which has already been done.]

**ਜਥੇਦਾਰ ਮੋਹਣ ਸਿੰਘ ਜਲਾਲ ਉਸਮਾਨ:** (ਬਿਆਸ) ਸਪੀਕਰ ਸਾਹਿਬ, ਇਹ ਜਿਹੜਾ Appropriation Bill ਪੇਸ਼ ਕੀਤਾ ਗਿਆ ਹੈ, ਮੈਂ ਇਸ ਦੀ ਤਾਈਦ ਲਈ ਖੜਾ ਹੋਇਆ ਹਾਂ। ਪਿਛਲੀ ਵਫ਼ਾ ਬਜਟ ਦੀ disscusion ਵੇਲੇ ਮੈਂ ਕੁਝ ਗੱਲਾਂ ਵਲ ਧਿਆਨ ਨਹੀਂ ਦਿਵਾ ਸਕਿਆ, ਮੈਂ ਹੁਣ ਦਿਲਾਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਆਪ ਨੂੰ ਵੀ ਪਤਾ ਹੈ ਕਿ ਜ਼ਿਲਾ ਅੰਮ੍ਰਿਤਸਰ ਵਿਚ ਬਰਸਾਤੀ ਚੋਆਂ ਅਤੇ ਨਾਲਿਆਂ ਨੇ ਬਹੁਤ ਨੁਕਸਾਨ ਕੀਤਾ ਹੈ। ਸਰਕਾਰ ਨੇ ਉਸ ਲਈ ਬਜਟ ਵਿਚ ਰਕਮ ਵੀ ਰੱਖੀ ਹੈ। ਇਕ ਅਫ਼ਸਰ ਇਸ ਕੰਮ ਲਈ ਮੁਕੱਰਰ ਕੀਤਾ ਹੈ। ਉਸ ਅਫ਼ਸਰ ਨੇ ਲੋਕਾਂ ਤੋਂ ਪੁਛਿਆ ਵੀ ਹੈ ਅਤੇ ਇਨ੍ਹਾਂ ਦੇ ਰੋਕਣ ਲਈ ਰਾਏ ਵੀ ਮੰਗੀ ਹੈ ਕਿ ਕੀ ਕੁੱਝ ਕਰਨਾ ਚਾਹੀਦਾ ਹੈ।

[11 A. M.] ਅੰਮ੍ਰਿਤਸਰ ਦੇ ਪਰਲੇ ਹਿੱਸੇ ਵਿਚ ਹੁਡਿਆਰਾ ਨਾਲਾ ਬਹੁਤ ਨੁਕਸਾਨ ਕਰਦਾ ਹੈ। ਕਈ ਹਲਕਿਆਂ ਨੂੰ ਤੇ ਕਈ ਥਾਨਿਆਂ ਨੂੰ ਨੁਕਸਾਨ ਪਹੁੰਚਾਉਂਦਾ ਹੈ। ਇਕ ਹੋਰ 100 ਮੀਲ ਲੰਮਾ ਬਰਸਾਤੀ ਨਾਲਾ ਹੈ, ਤਿੰਨ ਚਾਰ ਪੱਕੀਆਂ ਸੜਕਾਂ ਪੁਟ ਦੇਂਦਾ ਹੈ। ਅੰਮ੍ਰਿਤਸਰ ਦੇ ਜ਼ਿਲੇ ਵਿਚ ਕਾਦਰਾਬਾਦ ਤੇ ਕੋਟਲੀ ਦੇ ਪਿੰਡਾਂ ਵਿਚ ਜਾਂਦਾ ਹੋਇਆ ਪਿੰਡਾਂ ਨੂੰ ਕਾਫ਼ੀ ਨੁਕਸਾਨ ਪਹੁੰਚਾਉਂਦਾ ਹੈ ਤੇ ਪੱਕੀਆਂ ਸੜਕਾਂ ਬਰਬਾਦ ਕਰਦਾ ਹੈ। ਇਸ ਤੋਂ ਬਾਅਦ ਤਰਨ ਤਾਰਨ ਦੇ ਸ਼ਹਿਰ ਨੂੰ ਬਰਬਾਦ ਕਰ ਕੇ ਪਾਕਿਸਤਾਨ ਨੂੰ ਚਲਾ ਜਾਂਦਾ ਹੈ। ਕਸੂਰ ਨਾਲੇ ਦੇ ਨਾਂ ਤੇ ਇਕ ਨਾਲਾ ਮਸ਼ਹੂਰ ਹੈ, ਇਸ ਦੀ ਵਜ੍ਹਾ ਨਾਲ ਪੱਕੀਆਂ ਸੜਕਾਂ ਤੇ ਕਈ ਪਿੰਡ ਮਾਰੇ ਗਏ ਹਨ। ਸਰਕਾਰ ਦੇ ਅਫ਼ਸਰ ਇਸ ਨੂੰ ਪੁੱਟਣ ਵਾਲੇ ਪਾਸੇ ਨਹੀਂ ਆਉਂਦੇ ਤੇ ਨਾ ਹੀ ਉਹ ਲੋਕਾਂ ਨੂੰ ਇਸ ਬਾਰੇ ਪਰੇਰਦੇ ਹਨ। ਜੇ ਇਸ ਨਾਲੇ ਨੂੰ ਪੁੱਟਣ ਲਈ ਛੇਤੀ ਨਾਲ ਕਾਰਵਾਈ ਨਾ ਕੀਤੀ ਗਈ ਤਾਂ ਅੱਗੋਂ ਬਰਸਾਤ ਆ ਜਾਣ ਦੇ ਨਾਲ ਇਹ ਨਾਲੇ ਆਪਣੇ ਨਵੇਂ ਰਾਹ, ਜੋ ਅਗੇ ਨਹੀਂ ਸਨ, ਬਣਾ ਲੈਣਗੇ ਤੇ ਜ਼ਿਆਦਾ ਨੁਕਸਾਨ ਕਰਨਗੇ। ਉਸ ਇਲਾਕੇ ਦੇ ਲੋਕ ਘਬਰਾਏ ਹੋਏ ਹਨ। ਸਾਡੇ ਜ਼ਿਲੇ ਵਿਚ ਭਾਰਤ ਸੇਵਕ ਸਮਾਜ ਨੇ ਇਸ ਵੱਲ ਧਿਆਨ ਦਿੱਤਾ ਤੇ 17 ਮੀਲ ਲੰਮਾ ਨਾਲਾ ਪਾਣੀ ਕੱਢਣ ਲਈ ਬਣਾਇਆ ਤਾਂ ਲੋਕਾਂ ਨੂੰ ਸਹੂਲਤ ਹੋਈ। ਇਨ੍ਹਾਂ ਨਾਲਿਆਂ

[ਸਰਦਾਰ ਸੋਹਣ ਸਿੰਘ ਜਲਾਲ ਉਸਮਾਨ]

ਨੇ ਘਰਾਂ ਨੂੰ ਬੜਾ ਨੁਕਸਾਨ ਪਹੁੰਚਾਇਆ ਹੈ, ਫ਼ਸਲਾਂ ਤਬਾਹ ਹੋਈਆਂ ਹਨ। ਅਗੋਂ ਬਰਸਾਤ ਆਉਣ ਵਾਲੀ ਹੈ, ਇਸ ਲਈ ਲੋਕ ਬਹੁਤ ਘਬਰਾਏ ਹੋਏ ਹਨ। ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਸਰਕਾਰ ਦਾ ਧਿਆਨ ਇਸ ਪਾਸੇ ਦਵਾਉਣਾ ਚਾਹੁੰਦਾ ਹਾਂ ਕਿ ਸਾਡੇ ਜ਼ਿਲੇ ਵਿਚ ਸੈਂਕੜੇ ਮੀਲ ਲੰਮੇ ਬਰਸਾਤੀ ਨਾਲੇ ਕਰੋੜਾਂ ਰੁਪਏ ਦਾ ਨੁਕਸਾਨ ਕਰਦੇ ਹਨ। ਜੇ ਉਨ੍ਹਾਂ ਦਾ ਮੁਨਾਸਬ ਇੰਤਜ਼ਾਮ ਨਾ ਕੀਤਾ ਗਿਆ ਤਾਂ ਆਏ ਸਾਲ ਉਹ ਫੇਰ ਤਬਾਹੀ ਤੇ ਬਰਬਾਦੀ ਕਰਨਗੇ। ਇਸ ਦੇ ਅਲਾਵਾ ਇਕ ਨਾਲਾ ਗੁਰਦਾਸਪੁਰ ਤੋਂ ਨਿਕਲਦਾ ਹੋਇਆ ਰੇਟਨਕੇ, ਮਾਂਗਾ, ਡੇਰੀਵਾਲਾ ਪਿੰਡਾਂ ਵਿਚੋਂ ਹੁੰਦਾ ਹੋਇਆ ਪੱਕੀ ਸੜਕ ਤੋਂ ਜਾ ਕੇ ਖਲਚੀਆਂ ਤੋਂ ਲੰਘਦਾ ਹੈ। ਇਸ ਨੇ ਬੜੀਆਂ ਫ਼ਸਲਾਂ ਤਬਾਹ ਕੀਤੀਆਂ ਹਨ। ਇਕ ਹੋਰ ਨਾਲਾ ਰਈਆ ਤੋਂ ਹੁੰਦਾ ਹੋਇਆ, ਪਿੰਡਾਂ ਨੂੰ ਮਾਰਦਾ ਹੋਇਆ ਦਰਿਆ ਵਿਚ ਪੈ ਜਾਂਦਾ ਹੈ। ਇਸ ਪਾਸੇ ਸਰਕਾਰ ਨੇ ਰਕਮ ਰੱਖੀ ਸੀ, ਪਰ ਅਮਲੀ ਕੰਮ ਨਹੀਂ ਹੋਇਆ।

ਸਪੀਕਰ ਸਾਹਿਬ, ਹੁਣ ਮੈਂ ਸਰਕਾਰ ਦਾ ਧਿਆਨ ਇਕ ਹੋਰ ਜ਼ਰੂਰੀ ਗੱਲ ਵਲ ਦਵਾਉਣਾ ਚਾਹੁੰਦਾ ਹਾਂ। ਪਿਛੇ ਜਿਹੇ ਸਰਕਾਰ ਨੇ ਇਸ ਤਰ੍ਹਾਂ ਦਾ ਖ਼ਿਆਲ ਜ਼ਾਹਿਰ ਕੀਤਾ ਸੀ ਕਿ ਜਿਹੜੇ ਗ਼ਰੀਬ ਕਿਸਾਨ 5 ਰੁਪਏ ਤੋਂ ਘਟ ਮਾਲੀਆ ਦੇਂਦੇ ਹਨ, ਉਨ੍ਹਾਂ ਦਾ ਮਾਲੀਆ ਮਾਫ਼ ਕਰ ਦਿੱਤਾ ਜਾਏ। ਅਸੀਂ ਵੇਖਦੇ ਹਾਂ ਕਿ ਸ਼ਹਿਰਾਂ ਵਿਚ ਜਿਹੜੇ ਲੋਕ ਵਪਾਰ ਕਰਦੇ ਹਨ ਉਨ੍ਹਾਂ ਤੇ Income Tax ਕਮਾਈ ਦੇ ਹਿਸਾਬ ਨਾਲ ਲਗਦਾ ਹੈ, ਪਰ ਕਿਸਾਨਾਂ ਤੇ ਇਹ ਅਸੂਲ ਲਾਗੂ ਨਹੀਂ ਕੀਤਾ ਜਾਂਦਾ। ਮੈਂ ਆਪ ਦੀ ਰਾਹੀਂ ਵਜ਼ੀਰ ਸਾਹਿਬ ਅਗੇ ਬੇਨਤੀ ਕਰਾਂਗਾ ਕਿ ਜਿਨ੍ਹਾਂ ਗ਼ਰੀਬ ਕਿਸਾਨਾਂ ਦਾ ਵਾਹੀ ਨਾਲ ਗੁਜ਼ਾਰਾ ਨਹੀਂ ਹੁੰਦਾ ਤੇ ਉਸ ਆਮਦਨ ਨਾਲ ਉਨ੍ਹਾਂ ਦੇ ਬਾਲ ਬੱਚਿਆਂ ਦਾ ਢਿੱਡ ਨਹੀਂ ਭਰਦਾ ਉਨ੍ਹਾਂ ਨੂੰ ਵੀ ਸਰਕਾਰ ਨੂੰ ਮਾਲੀਆ ਦੇਣਾ ਪੈਂਦਾ ਹੈ। ਇਸ ਲਈ ਮੈਂ ਆਪਣੇ ਨਵੇਂ ਚੀਫ਼ ਮਨਿਸਟਰ ਸਾਹਿਬ ਨੂੰ, ਜਿਨ੍ਹਾਂ ਦਾ ਇਨਕਲਾਬੀ ਸੁਭਾਵ ਹੈ ਤੇ ਜਿਹੜੇ ਗ਼ਰੀਬਾਂ ਨੂੰ ਉਤਾਹਾਂ ਚੁਕਣਾ ਚਾਹੁੰਦੇ ਹਨ, ਬੇਨਤੀ ਕਰਾਂਗਾ ਕਿ ਉਹ ਇਸ ਮਾਮਲੇ ਵਲ ਧਿਆਨ ਦੇਣ। ਸਪੀਕਰ ਸਾਹਿਬ, ਬਜਟ ਨੂੰ ਵੇਖ ਕੇ ਮਾਲੂਮ ਹੁੰਦਾ ਹੈ ਕਿ ਸਰਕਾਰ ਨੇ ਲੋਕਾਂ ਤੇ ਕੁੱਝ ਟੈਕਸ ਲਾਏ ਹਨ। ਮੈਂ ਸਮਝਦਾ ਹਾਂ ਕਿ ਟੈਕਸ ਲਾਏ ਬਿਨਾਂ ਸਰਕਾਰ ਦਾ ਕੰਮ ਨਹੀਂ ਚਲ ਸਕਦਾ। ਜਦੋਂ ਅਸੀਂ ਕਦੀ ਮੋਟਰ, ਬਸ ਤੇ ਸਫ਼ਰ ਕਰਦੇ ਹਾਂ ਤਾਂ ਵੇਖਦੇ ਹਾਂ ਕਿ ਜਦੋਂ ਕੋਈ ਆਦਮੀ ਖੱਦਰ ਦੇ ਲੀੜਿਆਂ ਵਾਲਾ ਚੜ੍ਹਦਾ ਹੈ ਤਾਂ ਸਾਰੇ ਲੋਕ ਉਸ ਵੱਲ ਵੇਖ ਕੇ ਚਰਚਾ ਕਰਨ ਲਗ ਪੈਂਦੇ ਹਨ ਕਿ ਕਾਂਗਰਸ ਸਰਕਾਰ ਗ਼ਰੀਬਾਂ ਤੇ ਟੈਕਸ ਲਾਈ ਜਾਂਦੀ ਹੈ। ਇਨ੍ਹਾਂ ਗ਼ਰੀਬਾਂ ਕੋਲ ਆਪਣਿਆਂ ਲੜਕਿਆਂ ਨੂੰ ਪੜ੍ਹਾਉਣ ਲਈ ਪੈਸਾ ਨਹੀਂ ਹੁੰਦਾ ਤੇ ਇਹ ਟੈਕਸ ਸਰਕਾਰ ਨੂੰ ਕਿਸ ਤਰ੍ਹਾਂ ਅਦਾ ਕਰ ਸਕਦੇ ਹਨ। ਸਰਕਾਰ ਨੂੰ ਵਡਿਆਂ ਵਡਿਆਂ ਆਦਮੀਆਂ ਤੇ ਟੈਕਸ ਲਾਉਣਾ ਚਾਹੀਦਾ ਹੈ, ਵਡਿਆਂ ਵਡਿਆਂ ਜ਼ਿਮੀਦਾਰਾਂ ਤੇ ਟੈਕਸ ਲਾਉਣਾ ਚਾਹੀਦਾ ਹੈ। ਜਿਹੜੇ ਛੋਟੇ ਆਦਮੀ ਹਨ, ਗ਼ਰੀਬ ਹਨ, ਜਿਨ੍ਹਾਂ ਕੋਲ ਰੁਪਿਆ ਰੋਟੀ ਖਾਣ ਲਈ ਨਹੀਂ, ਲੀੜੇ ਪਹਿਨਣ ਲਈ ਨਹੀਂ, ਉਨ੍ਹਾਂ ਨੂੰ ਟੈਕਸ ਮਾਫ਼ ਕਰ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ, ਅਸਾਂ ਇਸ ਦੇਸ਼ ਵਿਚ ਇਨਕਲਾਬ ਲਿਆਉਣ ਲਈ

ਜਤਨ ਕੀਤੇ । ਇਨਕਲਾਬ ਆਇਆ, ਅੰਗਰੇਜ਼ ਚਲੇ ਗਏ ਤੇ ਸਾਡੀ ਆਪਣੀ ਹਕੂਮਤ ਕਾਇਮ ਹੋ ਗਈ । ਸਾਨੂੰ ਹੁਣ ਲੋਕਾਂ ਦੇ ਮਨ ਵਿਚ ਇਹਸਾਸ ਪੈਦਾ ਕਰਨਾ ਚਾਹੀਦਾ ਹੈ ਕਿ ਉਹ ਹੁਣ ਆਜ਼ਾਦ ਹਿੰਦੁਸਤਾਨ ਵਿਚ ਵਧ ਫੁਲ ਸਕਦੇ ਹਨ ਤੇ ਤਰਕੀ ਹੋ ਸਕਦੇ ਹਨ। ਪਿੰਡਾਂ ਵਿਚ ਲੋਕ ਬੇਸ਼ਕ ਉਲਾਹਮੇ ਦੇਂਦੇ ਹਨ, ਪਰ ਸਰਕਾਰ ਨੂੰ ਇਨ੍ਹਾਂ ਉਲਾਹਮਿਆਂ ਦੀ ਪਰਵਾਹ ਕੀਤੇ ਬਿਨਾਂ ਗ਼ਰੀਬਾਂ ਨੂੰ ਉਠਾਉਣ ਲਈ, ਜਿਹੜੇ ਸੈਂਕੜਿਆਂ ਸਾਲਾਂ ਤੋਂ ਦੱਬੇ ਹੋਏ ਨੇ, ਪੂਰਾ ਪੂਰਾ ਜਤਨ ਕਰਨਾ ਚਾਹੀਦਾ ਹੈ । ਇਨ੍ਹਾਂ ਲੋਕਾਂ ਨੇ ਦੇਸ਼ ਦੀ ਆਜ਼ਾਦੀ ਲਈ ਬੜੀਆਂ ਬੜੀਆਂ ਕੁਰਬਾਨੀਆਂ ਕੀਤੀਆਂ ਹਨ ਤੇ ਜੇ ਅਸੀਂ ਇਨ੍ਹਾਂ ਨੂੰ ਟੈਕਸਾਂ ਤੋਂ ਨਾ ਬਚਾ ਸਕੇ ਤੇ ਉਨ੍ਹਾਂ ਦਾ ਭਲਾ ਨਾ ਕਰ ਸਕੇ ਤਾਂ ਇਹ ਚੰਗੀ ਗੱਲ ਨਹੀਂ ਹੋਣ ਲੱਗੀ । ਸਾਨੂੰ ਚਾਹੀਦਾ ਹੈ ਕਿ ਅਸੀਂ ਹਰ ਇਕ ਆਦਮੀ ਦੀ ਭਲਾਈ ਕਰ ਸਕੀਏ ਤੇ ਵਿਤਕਰਾ ਕਰਨਾ ਛੱਡ ਦੇਈਏ । ਅਸੀਂ ਜਾਣਦੇ ਹਾਂ ਕਿ 1947 ਵਿਚ ਲੋਕਾਂ ਦੀ ਕੀ ਹਾਲਤ ਹੋਈ ਸੀ। ਇਸ ਲਈ ਸਾਨੂੰ ਚੰਗੇ ਪਾਸੇ ਲੋਕਾਂ ਦੇ ਮਨ ਲਾਣੇ ਚਾਹੀਦੇ ਹਨ, ਫ਼ਿਰਕੇਦਾਰੀ ਦੇ ਖ਼ਿਆਲ ਵਲ ਨਹੀਂ । ਮੇਰੇ ਮਨ ਨੂੰ ਦੁੱਖ ਹੋਇਆ । ਮੈਂ ਫ਼ਿਰਕੇਦਾਰੀ ਦੀਆਂ ਗੱਲਾਂ ਮੈਂਬਰਾਂ ਕੋਲੋਂ ਹਾਊਸ ਵਿਚ ਸੁਣੀਆਂ ਹਨ, ਅਜਿਹੀਆਂ ਗੱਲਾਂ ਆਗੂਆਂ ਕੋਲੋਂ ਸੁਣ ਕੇ ਲੋਕ ਮਾੜੇ ਪਾਸੇ ਲਗਦੇ ਹਨ ।

ਮੇਰਾ ਮਤਲਬ ਹੈ ਕਿ ਜਿੰਨੀਆਂ ਵੀ ਲੜਾਈਆਂ ਝਗੜੇ ਹੁੰਦੇ ਹਨ ਇਹ ਸਭ ਉਪਰੋਂ ਹੀ ਸ਼ੁਰੂ ਹੁੰਦੇ ਹਨ, ਥਲਿਉਂ ਨਹੀਂ ਸ਼ੁਰੂ ਹੁੰਦੇ । ਜੇਕਰ ਉਪਰ ਦੇ ਆਦਮੀ ਸਾਫ਼ ਹੋ ਜਾਣ ਤਾਂ ਮੈਂ ਸਮਝਦਾ ਹਾਂ ਕਿ ਦੇਸ਼ ਵਿਚ ਨਾ ਤਾਂ ਲੜਾਈ ਪਏਗੀ ਅਤੇ ਨਾ ਹੀ ਫੁੱਟ ਪਵੇਗੀ । ਮੈਨੂੰ ਇਸ ਗੱਲ ਦੀ ਖ਼ੁਸ਼ੀ ਹੈ ਕਿ ਸਾਡੇ ਦੇਸ਼ ਦੇ ਸਭ ਤੋਂ ਵਡੇ ਲੀਡਰ ਪੰਡਤ ਨਹਿਰੂ ਦੀ ਜਿਹੜੀ ਇਹ ਮੰਗ ਸੀ ਕਿ ਅਸਾਂ ਦੁਨੀਆਂ ਦੇ ਸਭ ਝਗੜੇ ਗੱਲਾਂ ਬਾਤਾਂ ਨਾਲ ਨਜਿੱਠਣੇ ਹਨ, ਐਟਮ ਬੰਬ ਨਾਲ ਨਹੀਂ ਖ਼ਤਮ ਕਰਨੇ, ਉਹ ਪੂਰੀ ਹੋਈ ਹੈ । ਉਨ੍ਹਾਂ ਨੇ ਹਿੰਦੁਸਤਾਨ ਦੇ ਵੀ ਸਾਰੇ ਝਗੜੇ ਗੱਲਾਂ ਬਾਤਾਂ ਨਾਲ ਹੀ ਨਜਿੱਠੇ ਹਨ । ਕੁੱਝ ਲੋਕ ਇਥੇ ਸਾਡੇ ਵਿਚ ਵਖੇਵੇਂ ਦੀਆਂ ਗੱਲਾਂ ਬਾਤਾਂ ਕਰਦੇ ਰਹੇ ਹਨ । ਲੇਕਿਨ ਮੈਨੂੰ ਬੜੀ ਖ਼ੁਸ਼ੀ ਹੈ ਕਿ ਉਹ ਸਭ ਝਗੜੇ ਪੰਡਤ ਨਹਿਰੂ ਦੀ leadership ਨਾਲ ਗੱਲਾਂ ਬਾਤਾਂ ਨਾਲ ਹੀ ਨਜਿੱਠੇ ਗਏ ਹਨ । ਉਨ੍ਹਾਂ ਨੇ ਹਿੰਦੁਸਤਾਨ ਦਾ ਨਾਂ ਸਾਰੀ ਦੁਨੀਆਂ ਵਿਚ ਉੱਚਾ ਕੀਤਾ ਹੈ । ਸਾਨੂੰ ਬੜੀ ਖ਼ੁਸ਼ੀ ਹੈ । ਪ੍ਰਧਾਨ ਜੀ, ਅਸੀਂ ਕਹਿੰਦੇ ਹਾਂ ਕਿ ਅਸੀਂ ਹਿੰਦੁਸਤਾਨ ਵਿਚ ਲੜਾਈ ਨਹੀਂ ਹੋਣ ਦਿਆਂਗੇ । ਅਸਾਂ ਜਲੂਸ ਵੀ ਕਢੇ ਅਤੇ ਮੀਟਿੰਗਾਂ ਵੀ ਕੀਤੀਆਂ ਲੇਕਿਨ ਅਮਨ ਨੂੰ ਨਹੀਂ ਭੰਗ ਹੋਣ ਦਿੱਤਾ । ਲੋਕ ਕਹਿੰਦੇ ਹਨ ਕਿ ਫ਼ਲਾਣੇ ਨੂੰ ਕੀ ਮਿਲਿਆ ਹੈ ਅਤੇ ਫ਼ਲਾਣੇ ਨੂੰ ਕੀ ਮਿਲਿਆ ਹੈ ? ਅਸੀਂ ਕਹਿੰਦੇ ਹਾਂ ਕਿ ਸਾਨੂੰ ਕੁਝ ਮਿਲੇ ਜਾਂ ਨਾ ਮਿਲੇ ਲੇਕਿਨ ਅਮਨ ਨੂੰ ਭੰਗ ਨਹੀਂ ਹੋਣ ਦਿਆਂਗੇ । ਲੜਾਈ ਨੂੰ ਖ਼ਤਮ ਕਰਨਾ ਹੈ । ਲੜਾਈ ਖ਼ਤਮ ਹੋ ਜਾਵੇ ਤਾਂ ਬਹੁਤ ਕੁਝ ਮਿਲ ਜਾਂਦਾ ਹੈ । ਮੈਂ ਉਨ੍ਹਾਂ ਲੋਕਾਂ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਲੜਾਈ ਨੂੰ ਖ਼ਤਮ ਕਰਨ ਵਿਚ ਹਿੱਸਾ ਲਿਆ ਹੈ । ਅਖ਼ੀਰ ਵਿਚ ਮੈਂ ਇਹ ਕਹਿ ਕੇ ਬੈਠਦਾ ਹਾਂ ਕਿ ਜਿਹੜੀਆਂ ਗੱਲਾਂ ਮੈਂ ਕਹੀਆਂ ਹਨ ਉਨ੍ਹਾਂ ਵੱਲ Chief Minister ਸਾਹਿਬ ਧਿਆਨ ਦੇਣ ।

ਸ਼੍ਰੀਮਤੀ ਪ੍ਰਕਾਸ਼ ਕੌਰ : (ਰਮਦਾਸ) ਸਪੀਕਰ ਸਾਹਿਬ, Appropriation Bill ਸਾਡੇ ਸਾਹਮਣੇ ਹੈ, ਮੈਂ ਇਸ ਦੀ ਤਾਈਦ ਕਰਨ ਲਈ ਖੜ੍ਹੀ ਹੋਈ ਹਾਂ। ਅਸੀਂ ਵੇਖਦੇ ਹਾਂ ਕਿ ਇਸ ਵਿਚ State ਦੀ ਤਰੱਕੀ ਦੇ ਬਹੁਤ ਸਾਰੇ ਸਾਧਨ ਹਨ। ਇਸ ਵਿਚ Education, Industry, Electricity, Agriculture ਅਤੇ Road Transport ਦੇ ਅਲਾਵਾ ਦੂਸਰੇ ਲੋਕ ਭਲਾਈ ਦੇ ਕੰਮਾਂ ਉਪਰ ਪਹਿਲੇ ਨਾਲੋਂ ਦੁਗਨਾ ਪੈਸਾ ਰੱਖਿਆ ਗਿਆ ਹੈ। ਜਿੱਥੇ ਪਹਿਲੇ ਸਾਰਾ 3¾ ਕਰੋੜ ਰੁਪਿਆ ਖ਼ਰਚ ਹੁੰਦਾ ਸੀ ਓਥੇ ਹੁਣ ਉਹ ਰਕਮ 9½ ਕਰੋੜ ਤੱਕ ਪਹੁੰਚ ਗਈ ਹੈ। ਵੱਡੇ ਵੱਡੇ Projects ਭਾਖੜਾ-ਨੰਗਲ ਜਿਹੇ ਬਣ ਰਹੇ ਹਨ ਜਿਨ੍ਹਾਂ ਨੂੰ discuss ਕਰਨਾ ਇਕ fashion ਹੀ ਬਣ ਗਿਆ ਹੈ। ਇਸ ਕਰ ਕੇ ਮੈਂ ਉਨ੍ਹਾਂ ਦੀ details ਵਿਚ ਨਹੀਂ ਜਾਣਾ ਚਾਹੁੰਦੀ। ਕੇਵਲ ਇਤਨਾ ਹੀ ਕਹਿਣਾ ਚਾਹੁੰਦੀ ਹਾਂ ਕਿ ਇਨ੍ਹਾਂ Projects ਉਪਰ ਕਰੋੜਾਂ ਰੁਪਏ ਖ਼ਰਚ ਹੋ ਰਹੇ ਹਨ। ਲੋਕਾਂ ਨੂੰ ਨਹਿਰੀ ਪਾਣੀ ਮਿਲੇਗਾ ਅਤੇ ਖ਼ੇਤੀ ਬਾੜੀ ਲਈ ਬਿਜਲੀ ਵੀ ਮਿਲੇਗੀ ਅਤੇ ਸਾਡਾ ਸੂਬਾ ਤਰੱਕੀ ਕਰੇਗਾ। ਇਸ ਕਰ ਕੇ ਮੈਂ ਇਸ ਬਿਲ ਦੀ ਤਾਈਦ ਕਰਦੀ ਹਾਂ। ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ State ਦੀ ਤਰੱਕੀ ਲਈ ਅਤੇ ਲੋਕ ਭਲਾਈ ਦੇ ਸਾਧਨਾਂ ਲਈ ਪਹਿਲੇ ਨਾਲੋਂ ਦੁਗਨਾ ਤਿਗਨਾ ਖ਼ਰਚ ਹੋ ਰਿਹਾ ਹੈ ਲੇਕਿਨ ਜਿਹੜੇ ਟੈਕਸ ਸਰਕਾਰ ਨੇ ਲਗਾਏ ਹਨ ਓਹ ਬਹੁਤ ਜ਼ਿਆਦਾ ਹਨ। ਇਹ ਵੀ ਠੀਕ ਹੈ ਕਿ ਟੈਕਸਾਂ ਦੇ ਬਗ਼ੈਰ ਕੋਈ State ਤਰੱਕੀ ਨਹੀਂ ਕਰ ਸਕਦੀ ਕਿਉਂ ਜੋ State ਦੇ ਵਿਚ ਰਹਿਣ ਵਾਲਿਆਂ ਨੂੰ Education ਚਾਹੀਦੀ ਹੁੰਦੀ ਹੈ, means of communication ਅਤੇ ਦੂਸਰੀਆਂ facilities ਵੀ ਚਾਹੀਦੀਆਂ ਹੁੰਦੀਆਂ ਹਨ। ਲੋਕਾਂ ਨੂੰ employment ਵੀ ਚਾਹੀਦੀ ਹੈ। ਲੋਕ ਇਹ ਵੀ ਚਾਹੁੰਦੇ ਹਨ ਕਿ ਗਵਰਨਮੈਂਟ Industry ਨੂੰ ਵੀ ਜ਼ਿਆਦਾ ਤੋਂ ਜ਼ਿਆਦਾ ਤਰੱਕੀ ਦੇਵੇ। ਇਹ ਸਾਰੀਆਂ ਸਹੂਲਤਾਂ ਦੇਣ ਲਈ ਗਵਰਨਮੈਂਟ ਨੂੰ ਪੈਸਾ ਵੀ ਜ਼ਿਆਦਾ ਚਾਹੀਦਾ ਹੁੰਦਾ ਹੈ। ਇਸ ਕਰ ਕੇ ਸਰਕਾਰ ਨੂੰ ਟੈਕਸ ਲਗਾਉਣੇ ਪੈਂਦੇ ਹਨ। ਇਹ ਟੈਕਸ ਜਿਹੜੇ ਸਰਕਾਰ ਨੇ ਲਗਾਏ ਹਨ ਇਨ੍ਹਾਂ ਵਿਚ ਕੁਝ ਟੈਕਸ ਤਾਂ ਠੀਕ ਹਨ ਲੇਕਿਨ ਕੁਝ ਐਸੇ ਹਨ ਜਿਹੜੇ ਕਿ socialistic pattern of society ਦੇ ਢਾਂਚੇ ਲਈ ਠੀਕ ਨਹੀਂ ਬੈਠਦੇ। Passengers' Tax ਅਗਰ private transport companies ਦੇ ਮਾਲਕਾਂ ਉਪਰ ਲਗਾਇਆ ਜਾਂਦਾ, ਜਿਹੜੇ ਕਿ ਲੱਖਾਂ ਰੁਪਏ profit ਕਮਾ ਰਹੇ ਹਨ, ਤਾਂ ਕੁਝ ਠੀਕ ਗੱਲ ਸੀ। ਲੇਕਿਨ ਜਦੋਂ ਅਸੀਂ ਵੇਖਦੇ ਹਾਂ ਕਿ ਬੱਸਾਂ ਵਿਚ ਤਾਂ ਜ਼ਿਆਦਾ ਤਰ ਗ਼ਰੀਬ ਲੋਕ ਅਤੇ middle ਕਲਾਸ ਦੇ ਲੋਕ ਹੀ travel ਕਰਦੇ ਹਨ ਅਤੇ ਇਹ ਟੈਕਸ ਉਨ੍ਹਾਂ ਨੂੰ ਦੇਣਾ ਪਵੇਗਾ ਤਾਂ ਇਸ ਟੈਕਸ ਦੀ justification ਨਹੀਂ ਮਲੂਮ ਹੁੰਦੀ। ਉਹ ਗ਼ਰੀਬ ਲੋਕ ਖ਼ਾਸ ਜ਼ਰੂਰਤ ਦੇ ਵੇਲੇ ਹੀ ਸਫ਼ਰ ਕਰਦੇ ਹਨ। ਇਸ ਟੈਕਸ ਦਾ ਅਸਰ ਸਿੱਧਾ ਗ਼ਰੀਬ ਜਨਤਾ ਉਪਰ ਪੈਂਦਾ ਹੈ। Bare necessity ਉਪਰ ਟੈਕਸ ਨਹੀਂ ਲੱਗਣਾ ਚਾਹੀਦਾ। ਸਾਡਾ ਤਾਂ ਇਹ ਅਸੂਲ ਹੈ ਕਿ ਅਸਾਂ ਅਮੀਰਾਂ ਦੇ ਸਟੈਂਡਰਡ ਨੂੰ ਥੱਲੇ ਕਰਨਾ ਹੈ ਅਤੇ ਗ਼ਰੀਬਾਂ ਦੇ ਸਟੈਂਡਰਡ ਨੂੰ ਉਪਰ ਚੁਕਣਾ ਹੈ। ਇਹ ਟੈਕਸ ਇਸ ਨਾਅਰੇ ਦੇ ਖ਼ਲਾਫ਼ ਹੈ ਇਸ ਅਸੂਲ ਦੇ ਖ਼ਲਾਫ਼ ਹੈ। ਏਸੇ ਤਰ੍ਹਾਂ ਹੀ Agricultural Income

Tax ਵੀ ਇਸ ਅਸੂਲ ਦੇ ਖਿਲਾਫ਼ ਹੈ। ਜੇ ਕਰ ਇਹ ਟੈਕਸ ਨਾ ਲਗਾਇਆ ਜਾਂਦਾ ਅਤੇ ਪੈਸਾ ਹੋਰ ਤਰ੍ਹਾਂ ਨਾਲ ਬਜਟ ਦੇ ਖ਼ਰਚ ਨੂੰ ਘਟਾ ਕੇ ਪੂਰਾ ਕੀਤਾ ਜਾਂਦਾ ਤਾਂ ਅੱਛਾ ਹੁੰਦਾ। Public Relations Department ਦੇ ਦੋ ਰਸਾਲੇ ਜਾਗਰਿਤੀ ਅਤੇ Advance ਨਿਕਲਦੇ ਹਨ। ਉਨ੍ਹਾਂ ਨਾਲ ਕੋਈ ਖ਼ਾਸ ਮਕਸਦ ਤਾਂ ਹੱਲ ਨਹੀਂ ਹੁੰਦਾ। ਉਨ੍ਹਾਂ ਵਿਚ ਇਹੋ ਜਿਹੇ article ਨਿਕਲਦੇ ਹਨ ਜਿਹੜੇ ਕਿ ਆਮ ਰਸਾਲਿਆਂ ਵਿਚ ਨਿਕਲਦੇ ਹਨ। ਗਵਰਨਮੈਂਟ ਨੂੰ ਕਿਸੇ ਖ਼ਾਸ ਮਜ਼ਮੂਨ ਨੂੰ ਛਪਾਉਣ ਦੀ ਜ਼ਰੂਰਤ ਹੋਵੇ ਤਾਂ ਓਹ ਦੂਸਰਿਆਂ ਰਸਾਲਿਆਂ ਵਿਚ ਹੀ ਛਪਵਾ ਸੱਕਦੀ ਹੈ। ਇਸ ਦੇ ਨਾਲ ਵੀ $2\frac{1}{2}$ ਲੱਖ ਰੁਪਏ ਦੀ ਬਚਤ ਹੋ ਸੱਕਦੀ ਹੈ। ਇਸ ਤੋਂ ਅਲਾਵਾ ਜਦੋਂ ਅਸੀਂ ਬਜਟ ਨੂੰ ਪੜ੍ਹਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਬਹੁਤ ਸਾਰੀ ਰਕਮ ਹਰ ਇਕ ਮਹਿਕਮੇ ਵਿਚ contingency ਦੇ ਮਾਤਹਿਤ ਰੱਖੀ ਹੋਈ ਹੈ। ਇਨ੍ਹਾਂ ਰਕਮਾਂ ਨੂੰ ਘਟਾਉਣਾ ਚਾਹੀਦਾ ਹੈ ਕਿਉਂ ਜੋ ਇਹ ਨਾਜਾਇਜ਼ ਤਰੀਕੇ ਨਾਲ ਵਰਤੀਆਂ ਜਾਂਦੀਆਂ ਹਨ। ਹਾਊਸ ਵਿਚ ਨਹਿਰ ਦੇ ਮਹਿਕਮੇ ਉਪਰ ਵੀ discussion ਹੋਈ ਹੈ। ਮੈਂਬਰ ਸਾਹਿਬਾਨ ਨੇ ਦੱਸਿਆ ਹੈ ਕਿ ਇਸ ਮਹਿਕਮੇ ਵਿਚ ਲੱਖਾਂ ਰੁਪਏ ਗ਼ਬਨ ਹੁੰਦੇ ਹਨ। ਜੇ ਕਰ ਇਸ ਰਕਮ ਦਾ ਪੰਜਵਾਂ ਹਿੱਸਾ ਬਚਾ ਲਿਆ ਜਾਂਦਾ ਤਾਂ ਕਾਫ਼ੀ ਰੁਪਿਆ ਬਚਾ ਕੇ ਬਜਟ ਦੇ ਘਾਟੇ ਨੂੰ ਪੂਰਿਆਂ ਕੀਤਾ ਜਾ ਸੱਕਦਾ ਸੀ। ਇਕ ਤਰਫ਼ ਤਾਂ ਕਾਂਗਰਸ classless society ਬਣਾਉਣਾ ਚਾਹੁੰਦੀ ਹੈ ਅਤੇ cheap houses ਦੀ scheme ਨੂੰ ਚਲਾ ਰਹੀ ਹੈ ਅਤੇ ਦੂਸਰੀ ਤਰਫ ਚੰਡੀਗੜ੍ਹ ਵਿਚ ਲੱਖਾਂ ਅਤੇ ਕਰੋੜਾਂ ਰੁਪਏ ਕੋਠੀਆਂ ਉਪਰ ਲਗਾਏ ਜਾ ਰਹੇ ਹਨ—ਇਸ ਤਰ੍ਹਾਂ ਬੜੀ ਭਾਰੀ ਰਕਮ ਇਕ ਇਕ ਕੋਠੀ ਤੇ ਲਗ ਰਹੀ ਹੈ। ਇਸ ਖਰਚ ਨੂੰ ਘੱਟ ਕਰ ਕੇ ਅਤੇ ਪੈਸਾ ਬਚਾ ਕੇ ਬਜਟ ਦੇ ਘਾਟੇ ਨੂੰ ਪੂਰਾ ਕੀਤਾ ਜਾ ਸਕਦਾ ਸੀ। ਜੇ ਸਰਕਾਰ ਕੋਈ ਅਜਿਹੀ ਸਕੀਮ ਬਣਾਉਂਦੀ ਜਿਸ ਨਾਲ State ਵਿਚ ਕਾਰਖਾਨੇ ਲਗਾਏ ਜਾਂਦੇ ਜਿਨ੍ਹਾਂ ਵਿਚ ਕਿ ਗ਼ਰੀਬ ਕੰਮ ਕਰਦੇ ਅਤੇ ਜਿਨ੍ਹਾਂ ਦਾ profit ਸਰਕਾਰ State ਈ ਬਿਹਤਰੀ ਉਪਰ ਖਰਚ ਕਰਦੀ ਤਾਂ ਅਸੀਂ ਸਮਝਦੇ ਕਿ ਤਰੱਕੀ ਵੱਲ ਇਕ ਕਦਮ ਹੈ। ਲੇਕਿਨ ਉਹ ਨਹੀਂ ਕੀਤਾ ਗਿਆ ਅਤੇ ਗ਼ਰੀਬਾਂ ਉਪਰ ਟੈਕਸ ਲਗਾਇਆ ਗਿਆ ਹੈ। Agricultural Income Tax ਦੀ ਬਾਬਤ ਕਹਿਣਾ ਚਾਹੁੰਦੀ ਹਾਂ ਕਿ ਜੇ ਕਰ ਛੋਟਿਆਂ ਕਿਰਸਾਨਾਂ ਨੂੰ ਕੋਈ ਮਾਮਲੇ ਦੀ ਛੋਟ ਦਿੱਤੀ ਜਾਂਦੀ ਤਾਂ ਅੱਛਾ ਸੀ। ਉਨ੍ਹਾਂ ਨੂੰ ਕੋਈ facility ਤਾਂ ਸਰਕਾਰ ਨੇ ਨਹੀਂ ਦਿੱਤੀ। ਕੀ ਉਨ੍ਹਾਂ ਨੂੰ ਬਿਜਲੀ ਦੀ ਲੋੜ ਨਹੀਂ ਹੈ? ਪਖੇ ਦੀ ਲੋੜ ਨਹੀਂ ਹੈ? ਉਨ੍ਹਾਂ ਵਿਚਾਰਿਆਂ ਨੇ ਕਦੇ ਬਿਜਲੀ ਦੀ ਤਾਰ ਵੀ ਨਹੀਂ ਵੇਖੀ। ਉਨ੍ਹਾਂ ਦੇ ਤਨ ਉਪਰ ਕਪੜਾ ਵੀ ਨਹੀਂ ਹੁੰਦਾ ਉਨ੍ਹਾਂ ਨੂੰ ਰਜ ਦਾ ਖਾਣਾ ਨਹੀਂ ਮਿਲਦਾ ਹੈ। ਆਪਣੇ ਬੱਚਿਆਂ ਨੂੰ ਤਾਲੀਮ ਦੇਣ ਲਈ ਪੈਸਾ ਨਹੀਂ। ਉਨ੍ਹਾਂ ਦੇ ਬੱਚੇ, ਔਰਤਾਂ ਅਤੇ ਉਹ ਆਪ ਰਾਤ ਦਿਨ ਮਿੱਟੀ ਵਿੱਚ ਮਿੱਟੀ ਬਣ ਕੇ ਕੰਮ ਕਰਦੇ ਮਿੱਟੀ ਹੋ ਜਾਂਦੇ ਹਨ। ਇਸ ਦੇ ਬਾਵਜੂਦ ਉਨ੍ਹਾਂ ਨੂੰ ਕੋਈ ਸਹੂਲਤ ਨਹੀਂ ਮਿਲੀ ਬਲਕਿ ਉਨ੍ਹਾਂ ਉਪਰ ਸਗੋਂ Agricultural Income Tax ਲਗਾ ਦਿੱਤਾ ਗਿਆ ਹੈ। ਇਹ ਉਨ੍ਹਾਂ ਨਾਲ ਬਹੁਤ ਭਾਰੀ ਬੇ-ਇਨਸਾਫ਼ੀ ਹੈ। ਇਸ ਚੀਜ਼ ਉਤੇ ਟੈਕਸ ਨਹੀਂ ਸੀ ਸੁਣੇ। ਕਿਹਾ ਜਾਂਦਾ ਹੈ ਕਿ Second Five Year Plan ਦੇ ਮਾਤਹਿਤ ਅਸਾਂ ਸੂਬੇ ਨੂੰ ਤਰੱਕੀ ਦੇਣੀ ਹੈ ਅਤੇ ਇਸ

[ਸ਼੍ਰੀਮਤੀ ਪ੍ਰਕਾਸ਼ ਕੌਰ]

ਦੀ Industry ਨੂੰ develop ਕਰਨਾ ਹੈ । ਲੇਕਿਨ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਾਡੇ ਸੂਬੇ ਦੀ ਜਿਹੜੀ ਬੜੀ important industry ਖੇਤੀ ਬਾੜੀ ਦੀ ਹੈ ਉਸ ਨੂੰ discourage ਕਰਨ ਦਾ ਜਤਨ ਕੀਤਾ ਜਾ ਰਿਹਾ ਹੈ । ਜਿਹੜਾ ਕਿਸਾਨ ਬਿਚਾਰਾ ਮਿੱਟੀ ਵਿਚ ਕੰਮ ਕਰ ਕੇ ਮਿੱਟੀ ਹੋ ਜਾਂਦਾ ਹੈ ਉਸ ਉਪਰ ਐਨੇ heavy taxes ਲਗਾਉਣੇ ਜਾਇਜ਼ ਨਹੀਂ ਹਨ । ਮੈਂ ਆਪਣੀ Ministry ਦਾ ਧਿਆਨ ਇਧਰ ਦਵਾਉਣਾ ਚਾਹੁੰਦੀ ਹਾਂ ਕਿ ਇਕ ਤਰਫ ਤਾਂ ਉਹ ਆਪਣੀ State ਵਿਚ socialistic pattern of society ਕਾਇਮ ਕਰਨਾ ਚਾਹੁੰਦੇ ਹਨ ਅਤੇ ਦੂਸਰੀ ਤਰਫ ਗ਼ਰੀਬਾਂ ਉਪਰ ਐਨੇ ਜ਼ਿਆਦਾ ਟੈਕਸ ਲਗਾ ਰਹੇ ਹਨ । ਇਹ ਠੀਕ ਨਹੀਂ ਹੈ । ਸਪੀਕਰ ਸਾਹਿਬ, ਜਦੋਂ ਅਸੀਂ floor of the House ਉਪਰ ਇਹ ਕਹਿੰਦੇ ਹਾਂ ਕਿ ਅਸਾਂ ਜ਼ਿਮੀਂਦਾਰਾਂ ਜਾਂ ਕਿਸਾਨਾਂ ਉਪਰ Agricultural Income Tax ਲਗਾਉਣਾ ਹੈ ਤਾਂ ਇਸ ਦਾ ਇਹ ਮਤਲਬ ਹੁੰਦਾ ਹੈ ਕਿ ਅਸਾਂ ਉਨ੍ਹਾਂ ਨੂੰ facilities ਦੇ ਕੇ ਉਨ੍ਹਾਂ ਦੀ income ਵੀ ਵਧਾਉਣੀ ਹੈ ਅਤੇ ਉਸ ਵਧੀ ਹੋਈ income ਉਪਰ ਟੈਕਸ ਲਗਾਉਣਾ ਹੈ ।

ਮੈਂ ਪੁਛਣਾ ਚਾਹੁੰਦੀ ਹਾਂ ਕਿ ਕਿੰਨੀਆਂ ਸਹੂਲਤਾਂ ਜ਼ਿਮੀਦਾਰਾਂ ਨੂੰ ਦਿੱਤੀਆਂ ਗਈਆਂ ਹਨ ? ਸ਼ਿਮਲੇ ਜਦੋਂ ਪਹਿਲੇ ਪਹਿਲ ਅਸੈਂਬਲੀ ਬੈਠੀ ਤਾਂ ਕਿਹਾ ਗਿਆ ਸੀ ਕਿ ਜ਼ਿਮੀਦਾਰਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਪਾਣੀ ਦਿੱਤਾ ਜਾਵੇਗਾ । ਇਹ ਕਿਹਾ ਗਿਆ ਸੀ ਕਿ ਭਾਵੇਂ ਪਾਕਿਸਤਾਨ ਨੂੰ ਪਾਣੀ ਦੀ supply ਘਟਾਉਣੀ ਹੀ ਪਵੇ ਜਿਹੜਾ ਛਮਾਹੀ ਰਕਬਾ ਹੈ ਉਸ ਨੂੰ ਸਲਾਨਾ ਕੀਤਾ ਜਾਵੇਗਾ ਅਤੇ ਜਿੱਥੇ ਪਾਣੀ ਨਹੀਂ ਉਥੇ ਨਹਿਰਾਂ ਕਢੀਆਂ ਜਾਣਗੀਆਂ । ਨਹਿਰਾਂ ਤਾਂ ਕਢੀਆਂ ਨਹੀਂ ਗਈਆਂ ਪਰ ਉਨ੍ਹਾਂ ਲਈ ਹੋਇਆ ਕੀ ? ਪਹਿਲਾਂ ਜਿੱਥੇ 5 cusecs ਪਾਣੀ ਮਿਲਦਾ ਸੀ ਉਥੇ ਹੁਣ $3\frac{1}{2}$ ਕਰ ਦਿੱਤਾ ਗਿਆ ਹੈ ਅਤੇ ਜਿੱਥੇ ਆਰਜ਼ੀ ਨਾਲ ਮਿਲਦੀ ਸੀ ਉਥੇ ਹੁਕਮ ਬੰਦ ਕਰ ਦਿੱਤਾ ਹੈ । ਸਪੀਕਰ ਸਾਹਿਬ ; ਹਰਸੇ ਛੀਨੇ ਦੇ ਮੋਗੇ ਮੋਰਚੇ ਦਾ ਹਾਲ ਆਪ ਨੂੰ ਪਤਾ ਹੈ । ਉਸ ਵਿਚ ਤੁਸੀਂ ਵੀ ਬੜਾ ਪਾਰਟ play ਕੀਤਾ ਸੀ ਕਿ ਮੋਘਿਆਂ ਦੀ remodelling ਨਹੀਂ ਹੋਣ ਦਿੱਤੀ । ਉਥੇ ਹੁਣ ਇਹ ਹਾਲ ਹੈ ਕਿ ਜ਼ਿਮੀਂਦਾਰਾਂ ਨੂੰ ਕੋਈ ਪਤਾ ਹੀ ਨਹੀਂ ਹੁੰਦਾ, ਰਾਤੋ ਰਾਤ ਚੋਰੀ ਮੋਘੇ ਬਦਲ ਦਿੱਤੇ ਜਾਂਦੇ ਹਨ, ਚੁਕ ਦਿੱਤੇ ਜਾਂਦੇ ਹਨ । ਸਾਨੂੰ ਉੱਚੇ ਪੁਲ ਤੇ ਅੰਗਰੇਜ਼ਾਂ ਦੇ ਵਕਤਾਂ ਦੀ ਮਾਰ ਯਾਦ ਹੈ ਪਰ ਜ਼ਿਮੀਂਦਾਰ ਉਸ ਵੇਲੇ ਉਨ੍ਹਾਂ ਅਗੇ ਨਹੀਂ ਸਨ ਝੁਕੇ ਅਤੇ ਆਬਿਆਨਾ ਨਹੀਂ ਸੀ ਵਧਣ ਦਿੱਤਾ । ਹੁਣ ਆਬਿਆਨਾ ਵੀ ਦੁਗਣਾ ਕਰ ਦਿੱਤਾ ਗਿਆ ਹੈ, ਮੋਘਿਆਂ ਦੀਆਂ ਸੇਧਾਂ ਬਦਲੀਆਂ ਜਾਂਦੀਆਂ ਹਨ ਪਾਣੀ ਘਟ ਦਿੱਤਾ ਜਾਂਦਾ ਹੈ । ਮੈਂ ਪੁਛਦੀ ਹਾਂ ਕਿ ਇਹ ਕਿਥੋਂ ਦਾ ਇਨਸਾਫ਼ ਹੈ ਕਿ ਅਪਣਿਆਂ ਜ਼ਿਮੀਂਦਾਰਾਂ ਕੋਲੋਂ ਪਾਣੀ ਖੋਹ ਕੇ ਪਾਕਿਸਤਾਨ ਨੂੰ ਦਿੱਤਾ ਜਾਵੇ ?

ਜੇ, ਸਪੀਕਰ ਸਾਹਿਬ, ਤੁਸੀਂ ਬਜਟ ਤੇ ਨਜ਼ਰ ਪਾਓ ਤਾਂ ਪਤਾ ਲਗਦਾ ਹੈ ਕਿ ਪਿਛਲੇ ਸਾਲਾਂ ਤੋਂ ਹਰ ਵਾਰੀ Agriculture ਦੀ ਮਦ ਵਿਚ ਛੇ, ਸਤ ਲਖ ਰੁਪਿਆ ਘਟ ਹੁੰਦਾ ਜਾ ਰਿਹਾ ਹੈ । ਮੈਂ ਪੁਛਦੀ ਹਾਂ ਕਿ ਜਿਸ ਮੁਲਕ ਵਿਚ

ਅਨਾਜ ਦੀ ਕਮੀ ਹੋਵੇ, ਜਿਸ ਮੁਲਕ ਦੀਆਂ ਆਪਣੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਬਾਹਰਲੇ ਦੇਸ਼ਾਂ ਵਿਚੋਂ ਅਨਾਜ ਮੰਗਵਾਇਆ ਜਾ ਰਿਹਾ ਹੋਵੇ, ਜਿਸ ਮੁਲਕ ਵਿਚ ਜਦੋਂ ਮੰਡੀਆਂ ਵਿਚ ਅਨਾਜ ਆ ਜਾਂਦਾ ਹੈ ਕਿਸਾਨ ਕੋਲੋਂ ਨਿਕਲ ਕੇ ਆਮ 20 ਰੁਪਏ ਮਣ ਤੀਕਰ ਵੀ ਕਣਕ ਨਾ ਮਿਲਦੀ ਹੋਵੇ ਅਤੇ ਜਿਹੜਾ ਅਨਾਜ ਪੈਦਾ ਹੁੰਦਾ ਵੀ ਹੋਵੇ ਫਿਰ ਕਿਰਸਾਨਾਂ ਨੂੰ ਜਾਇਜ਼ ਮੁਲ ਵੀ ਨਾ ਵਸੂਲ ਹੁੰਦਾ ਹੋਵੇ। ਪਿਛਲੇ ਸਾਲ ਅਨਾਜ ਦੀ ਡਿਗਦੀ ਕੀਮਤ ਠੀਕ ਰਖਣ ਲਈ ਸਰਕਾਰ ਨੂੰ ਆਪ ਦਸ ਰੁਪਏ ਮਣ ਕਣਕ ਖਰੀਦਣੀ ਪਈ ਹੋਵੇ ਅਤੇ ਨਾਲ ਹੀ ਉਨ੍ਹਾਂ ਦੀ ਕੰਡ ਉਤੇ ਟੈਕਸਾਂ ਦਾ ਭਾਰ ਭਾਰੇ ਤੋਂ ਭਾਰਾ ਹੁੰਦਾ ਜਾ ਰਿਹਾ ਹੋਵੇ, ਉਸ ਦੀ ਕੀ ਹਾਲਤ ਹੋਵੇਗੀ ਇਸ ਦਾ ਅੰਦਾਜ਼ਾ ਲਗਾਂਦਿਆਂ ਦੇਰ ਨਹੀਂ ਲਗ ਸਕਦੀ। ਇਸ ਲਈ ਸਪੀਕਰ ਸਾਹਿਬ, ਜੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਸਾਹਮਣੇ ਰਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਆਇਆ ਅਸੀਂ ਇਨਸਾਫ਼ ਕਰ ਰਹੇ ਹਾਂ ਜਾਂ ਬੇਇਨਸਾਫ਼ੀ। ਮੈਂ ਸਮਝਦੀ ਹਾਂ ਕਿ ਇਹ ਬਿਲਕੁਲ ਬੇਇਨਸਾਫ਼ੀ ਹੈ ਅਤੇ ਇਹ ਟੈਕਸ ਨਹੀਂ ਲਗਣਾ ਚਾਹੀਦਾ। ਇਹ ਉਸ ਅਸੂਲ ਦੇ ਬਰਖਿਲਾਫ਼ ਹੈ ਜਿਸ ਨੂੰ ਮੁਖ ਰਖਦਿਆਂ ਹੋਇਆਂ ਅਸੀਂ ਆਪਣੇ ਸੂਬੇ ਨੂੰ ਬਣਾ ਰਹੇ ਹਾਂ। Passenger Tax ਅਤੇ Agricultural Income Tax ਬਹੁਤ ਜ਼ਿਆਦਤੀ ਕਰਨ ਵਾਲਾ ਟੈਕਸ ਹੈ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਸਾਡੇ ਜ਼ਿਲੇ ਵਿਚ ਪਾਣੀ ਬੜੀ ਮਾਰ ਕਰਦਾ ਹੈ। ਯਕੀਨਨ ਇਸ ਪਾਸੇ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਮੈਨੂੰ ਉਮੀਦ ਹੈ ਕਿ ਜੇ drains ਦਾ ਪਹਿਲੇ ਹੀ ਇੰਤਜ਼ਾਮ ਕਰ ਦਿੱਤਾ ਜਾਂਦਾ ਤਾਂ ਸਾਡੇ ਜ਼ਿਲੇ ਵਿਚ ਕਰੋੜਾਂ ਰੁਪਏ ਦਾ ਨੁਕਸਾਨ ਨਾ ਹੁੰਦਾ। ਮੈਂ ਆਸ ਕਰਦੀ ਹਾਂ ਕਿ ਇਸ ਜ਼ਿਲੇ ਦੇ ਲੋਕਾਂ ਨੂੰ ਅਗੋਂ ਲਈ ਇਸ ਮੁਸੀਬਤ ਤੋਂ ਬਚਾਉਣ ਲਈ ਹੁਣ ਪੂਰੇ ਪ੍ਰਬੰਧ ਕੀਤੇ ਜਾਣਗੇ।

ਅਗਲੀ ਗੱਲ ਸਪੀਕਰ ਸਾਹਿਬ, ਮੈਂ ਇੰਡਸਟ੍ਰੀ ਬਾਰੇ ਕਰਨੀ ਹੈ। ਇਸ ਬਜਟ ਵਿਚ ਇਸ ਮਦ ਲਈ ਪੈਸਾ ਰਖਿਆ ਗਿਆ ਹੈ। ਜੇ ਮੈਂ ਇਹ ਕਹੂੰ ਕਿ ਅੱਗੇ ਜਿਥੇ 43 ਲੱਖ ਸੀ ਉਥੇ 91 ਲੱਖ ਹੋ ਗਿਆ ਹੈ, ਜਾਂ ਮੈਂ ਇਹ ਕਹੂੰ ਕਿ ਜਿਥੇ ਪਹਿਲੋਂ 2 ਲੱਖ ਦੇ ਕਰਜ਼ੇ ਦਿੱਤੇ ਜਾਂਦੇ ਸਨ ਉਥੇ ਇਸ ਰਕਮ ਵਿਚ ਵੀ 31 ਲੱਖ ਦਾ ਵਾਧਾ ਹੋਇਆ ਹੈ। ਜਾਂ ਮੈਂ ਇਹ ਕਹੂੰ ਕਿ ਪਿੰਡਾਂ ਲਈ ਇਸ ਵਾਰੀ 26 ਲੱਖ ਰੁਪਿਆ ਵਖਰਾ ਰਖਿਆ ਗਿਆ ਹੈ, ਤਾਂ ਇਨ੍ਹਾਂ ਸਾਰੀਆਂ ਗੱਲਾਂ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਸਰਕਾਰ ਦਾ ਇੰਡਸਟ੍ਰੀ, ਵਲ ਵੀ ਕਾਫ਼ੀ ਧਿਆਨ ਹੈ। ਪਰ ਮੈਂ ਇਹ ਸਮਝਦੀ ਹਾਂ ਕਿ ਇਸ ਮਦ ਲਈ ਜਿਹੜਾ ਪੈਸਾ ਰਖਿਆ ਗਿਆ ਹੈ ਉਹ ਬਹੁਤ ਥੋੜਾ ਹੈ। ਜਿਹੜੀ 85 ਜਾਂ 90 ਫੀ ਸਦੀ ਜਨਤਾ ਪਿੰਡਾਂ ਵਿਚ ਰਹਿੰਦੀ ਹੈ ਉਹਨਾਂ ਦੀ ਬੇਕਾਰੀ ਤੇ ਬੇ ਰੁਜ਼ਗਾਰੀ 26 ਲੱਖ ਰੁਪਏ ਨਾਲ ਹਲ ਨਹੀਂ ਹੋ ਸਕਦੀ। ਸਪੀਕਰ ਸਾਹਿਬ, ਦੂਜੇ ਪਾਸੇ ਜੇ ਮੈਂ ਇਹ ਕਹੂੰ ਕਿ ਇਹ ਸਕੀਮ ਸਰਮਾਇਆਦਾਰਾਂ ਨੂੰ ਹੋਰ ਸਰਮਾਇਆਦਾਰ ਬਣਾਨ ਦੀ ਹੈ ਜਾਂ ਦੋਖੀ ਅਤੇ ਗ਼ਰੀਬਾਂ ਨੂੰ ਹੋਰ ਗ਼ਰੀਬ, ਤਾਂ ਮੇਰੀ ਗੱਲ unjustified ਨਹੀਂ ਹੋਵੇਗੀ। ਤੁਸੀਂ, ਸਪੀਕਰ ਸਾਹਿਬ, ਉਨ੍ਹਾਂ industries ਵਲ ਧਿਆਨ ਪਾਓ ਜਿਹੜੀਆਂ ਪਿੰਡਾਂ ਵਿਚ ਹਨ। ਇੰਜ ਮਲੂਮ ਹੁੰਦਾ ਹੈ ਕਿ ਜਿਵੇਂ ਪਿੰਡ ਵਾਲੇ ਸ਼ਹਿਰੀਆਂ ਨੂੰ ਪਾਲਨ ਲਈ ਹੀ ਪੈਦਾ ਹੋਏ ਹਨ। ਅਨਾਜ ਪੈਦਾ ਕਰਨ ਤਾਂ ਉਹ ਸ਼ਹਿਰਾਂ ਵਿਚ ਚਲਾ ਜਾਂਦਾ ਹੈ ਭਾਵੇਂ ਉਨ੍ਹਾਂ ਕੋਲੋਂ ਆਪਣੇ ਘਰ ਖਾਣ ਲਈ ਇਕ ਦਾਣਾ ਵੀ ਨਾ

(ਸ੍ਰੀਮਤੀ ਪ੍ਰਕਾਸ਼ ਕੌਰ)

ਬਚੇ। ਇੰਡਸਟ੍ਰੀ ਵਲ ਧਿਆਨ ਪਾਓ ਤਾਂ ਉਸਦਾ ਬੁਰਾ ਹਾਲ। ਕਿਹਾ ਜਾਂਦਾ ਹੈ ਕਿ ਪਿੰਡਾਂ ਵਿਚ ਸ਼ਹਿਦ ਦੀਆਂ ਮੱਖੀਆਂ ਪਾਲਨ ਦੀ industry ਚੱਲੇਗੀ ਪਰ ਜਿਹੜਾ ਸ਼ਹਿਦ ਨਿਕਲੇਗਾ ਉਹ ਫਿਰ ਸ਼ਹਿਰਾਂ ਵਿਚ ਜਾਵੇਗਾ ਔਰ ਪਿੰਡਾਂ ਨੂੰ ਕਿੰਨਾਂ ਕ ਮੁਨਾਫਾ ਲਿਆਵੇਗਾ ਤੇ ਖੁਸ਼ਹਾਲ ਬਣਾਏਗਾ ? ਜੇ poultry farm ਬਣਨ ਤਾਂ ਅੰਡੇ ਫੇਰ ਸ਼ਹਿਰਾਂ ਵਿਚ ਭੇਜੇ। ਚਰਖਾ ਕਤਣ ਤਾਂ ਸੂਤ ਫਿਰ ਸ਼ਹਿਰਾਂ ਵਿਚ। ਮਤਲਬ ਇਹ ਹੈ ਕਿ ਪਿੰਡਾਂ ਵਿਚ ਜਿਹੜਾ ਵੀ ਕੰਮ ਚਲਾਇਆ ਜਾਂਦਾ ਹੈ ਉਨ੍ਹਾਂ ਦਾ ਅਸਲੀ ਫਾਇਦਾ ਸ਼ਹਿਰ ਵਾਲਿਆਂ ਨੂੰ ਹੁੰਦਾ ਹੈ। ਪਿੰਡ ਵਾਲੇ ਫੇਰ ਭੁਖੇ ਦੇ ਭੁਖੇ ਰਹਿ ਜਾਂਦੇ ਹਨ। ਉਨ੍ਹਾਂ ਦੀ ਹਾਲਤ ਵਿਚ ਕੋਈ ਏਸ ਕਿਸਮ ਦੀ ਇੰਡਸਟ੍ਰੀ ਨਾਲ ਸੁਧਾਰ ਨਹੀਂ ਹੋ ਸਕਦਾ ? ਇਸ ਲਈ ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦੀ ਹਾਂ ਕਿ ਬਜਟ ਨੂੰ ਕਿਸੇ ਹੋਰ ਢੰਗ ਨਾਲ revise ਕੀਤਾ ਜਾਵੇ ਤਾਂ ਜੋ ਪਿੰਡਾਂ ਵਾਲਿਆਂ ਨਾਲ ਵੀ ਕੁਝ ਇਨਸਾਫ ਹੋਵੇ ਔਰ sugar cane, ginning, indigenous drugs, oil extraction industries ਵਗੈਰਾ ਲਗਾਓ ਜਿਸ ਨਾਲ ਕੁਝ ਫਾਇਦਾ ਵੀ ਹੋਵੇ। ਇਸ ਵੇਲੇ ਜੇ ਤਨਖਾਹਾਂ ਵੱਲ ਯਾਨੀ ਆਮਦਨੀ ਵਲ ਧਿਆਨ ਪਾਇਆ ਜਾਵੇ ਜਿਥੇ ਅਫ਼ਸਰ 3600 ਰੁਪਏ ਮਹੀਨਾ ਲੈ ਕੇ ਕਹਿੰਦਾ ਹੈ ਮੇਰਾ ਗੁਜ਼ਾਰਾ ਨਹੀਂ ਹੁੰਦਾ, ਉਥੇ ਜ਼ਿਮੀਂਦਾਰ ਨੂੰ ਰਾਤ ਦਿਨ ਇਕ ਕਰਨ ਦੇ ਬਾਵਜੂਦ 3600 ਰੁਪੈ ਸਾਲ ਦੀ ਆਮਦਨ ਨਹੀਂ। ਜਿਥੇ ਇਕ ਪਾਸੇ ਸ਼ਹਿਰਾਂ ਵਿਚ ਬੜੀਆਂ ਵਡੀਆਂ ਵਡੀਆਂ ਹਸਤੀਆਂ, ਸਰਮਾਏਦਾਰ, ਕਾਰਖਾਨੇਦਾਰ ਹਨ ਉਥੇ ਪਿੰਡਾਂ ਵਿਚ ਲੋਕਾਂ ਨੂੰ ਆਪਣੇ ਕਪੜੇ ਸਵਾਉਣ ਵਾਸਤੇ ਇਕ ਫੁਟੀ ਕੌਡੀ ਨਹੀਂ ਮਿਲਦੀ। ਮਕਾਨਾਂ ਵੱਲ ਵੇਖੋ ਤਾਂ ਇੱਥੇ ਕੋਠੀਆਂ ਤੇ ਵੱਡੇ ਵੱਡੇ ਮਕਾਨ ਹਨ। ਉੱਥੇ ਉਨ੍ਹਾਂ ਕੋਲ ਆਪਣੇ ਬਚਿਆਂ ਦਾ ਸਿਰ ਲੁਕਾਉਣ ਲਈ ਭੱਜੀ ਕੁੱਲੀ ਵੀ ਨਹੀਂ। ਪਰ ਜੇ ਟੈਕਸਾਂ ਵਲ ਆਵੀਏ ਤਾਂ ਕਿਤਨਾ ਵੱਡਾ ਫਰਕ ਦਿਸਦਾ ਹੈ। ਅਮੀਰਾਂ ਤੇ ਬਹੁਤ ਘਟ ਅਤੇ ਗ਼ਰੀਬਾਂ ਤੇ ਟੈਕਸਾਂ ਦਾ ਬਹੁਤ ਜ਼ਿਆਦਾ ਭਾਰ ਪਾਇਆ ਹੋਇਆ ਹੈ। Industries ਲਗਾਉਣ ਲਈ ਇਥੇ ਵਡੇ ਵਡੇ ਸਰਮਾਇਆਦਾਰਾਂ ਨੂੰ ਬਹੁਤ ਜ਼ਿਆਦਾ ਮਾਲੀ ਮਦਦ ਦਿੱਤੀ ਜਾਂਦੀ ਹੈ ਉਥੇ ਅਵੱਲ ਤੇ ਗ਼ਰੀਬਾਂ ਲਈ ਹਿੱਸਾ ਹੀ ਬਹੁਤ ਘੱਟ ਹੁੰਦਾ ਹੈ ਤੇ ਜੇ ਥੋੜ੍ਹਾ ਬਹੁਤ ਹੁੰਦਾ ਵੀ ਹੈ ਤਾਂ ਉਨ੍ਹਾਂ ਨੂੰ ਕਰਜ਼ੇ ਲੈਣ ਲਈ ਬਹੁਤ ਸਾਰੀਆਂ difficulties ਦਾ ਸਾਮ੍ਹਣਾ ਕਰਨਾ ਪੈਂਦਾ ਹੈ। ਉਨ੍ਹਾਂ ਪਾਸੋਂ securities ਮੰਗੀਆਂ ਜਾਂਦੀਆਂ ਹਨ ਜਿਹੜੀਆਂ ਉਹ ਦੇ ਹੀ ਨਹੀਂ ਸਕਦੇ। ਇਸੇ ਤਰ੍ਹਾਂ limit ਨਿਕਲ ਜਾਂਦੀ ਹੈ ਅਤੇ ਉਨ੍ਹਾਂ ਨੂੰ ਕੁਝ ਨਸੀਬ ਹੀ ਨਹੀਂ ਹੁੰਦਾ। ਜਿਹੜਾ ਥੋੜਾ ਬਹੁਤ ਮਿਲਦਾ ਵੀ ਹੈ ਉਸ ਦੀ ਰਕਮ ਬਹੁਤ ਥੋੜੀ ਹੁੰਦੀ ਹੈ। (ਘੰਟੀ ਦੀ ਅਵਾਜ਼) ਸਪੀਕਰ ਸਾਹਿਬ, ਇਨ੍ਹਾਂ ਲਫ਼ਜ਼ਾਂ ਨਾਲ ਮੈਂ ਆਪਣੇ ਫਾਈਨੈਂਸ ਮਨਿਸਟਰ ਸਾਹਿਬ ਦਾ ਧਿਆਨ ਪਿੰਡਾਂ ਵਾਲਿਆਂ ਦੀ ਹਾਲਤ ਵਲ ਦਿਵਾਉਂਦੀ ਹਾਂ ਅਤੇ ਆਸ ਕਰਦੀ ਹਾਂ ਕਿ ਇਸ ਨੂੰ revise ਕਰਕੇ ਅਜਿਹੇ ਢਾਂਚੇ ਵਿਚ ਢਾਲਣਗੇ ਜਿਸ ਦੇ ਨਾਲ ਗ਼ਰੀਬ ਨੂੰ ਫ਼ਾਇਦਾ ਹੋਵੇ। ਨਾਲ ਹੀ ਸਪੀਕਰ ਸਾਹਿਬ, ਆਪ ਜੀ ਦਾ ਵੀ ਸ਼ੁਕਰੀਆ ਅਦਾ ਕਰਦੀ ਹਾਂ ਕਿ ਮੈਨੂੰ ਬੋਲਣ ਲਈ ਵਕਤ ਦਿੱਤਾ।

**श्री माम चन्द** (गोहाना) : स्पीकर साहिब, मुझे सब से बड़ी खुशी इस बात की है कि आज जो मेरे जैसे कम बोलने वाले आदमी हैं, उन की तरफ भी आप का ध्यान गया। अगर हकूमत के जो पुर्जे हैं उन में भी इसी तरह का ख्याल आ जाए कि जो मेरे जैसे पिछड़े हुए लोग हैं और जो पिछड़े इलाके हैं उन का ख्याल रखे

तो फिर तो हमें बहुत खुशी हो। मेरे जैसे जो मैम्बर हैं वह समझते थे कि हमसे इनसाफ होगा लेकिन सरदार जी ने मेरा स्वपन ऐसे पूरा कर दिया है जैसा कि गान्धी जी किया करते थे।

मैं आप के सामने हरियाने की बात कर रहा हूं। जब टैक्सों की बारी आती है। जब माल गुज़ारी का सवाल आता है तो उन से बराबर की वसूली की जाती है लेकिन जब पैसे खर्च करने का मौका आता है तो हरियाने का किसी को ख्याल ही नहीं रहता। जब सरविसिज़ में बटवारे की बारी आती है या मदरसों, हस्पतालों को खोलना होता है हमारे इलाके को कुछ नहीं मिलता। (विघ्न) सपीकर साहिब, मैं आप का ज़्यादा वक्त नहीं लूंगा। जितना वक्त मुझे दिया गया है उस से भी कम लूंगा क्योंकि मैं बीमार भी हूँ। लेकिन बीमारी बोलने की भी बहुत है। और मेरा नाम भी उनमें है जो यहां पर कम बोलने वाले हैं। सो मैं हरियाने की बात कर रहा था।

दूसरा मसला हरिजनों का है। हरिजनों का मसला महात्मा गान्धी जी ने बहुत उठाया। लेकिन तब से लेकर आज तक सिर्फ कागज़ का ही बना हुआ है। कागज़ों पर तो इसकी बहुत भरमार है। काफ़ी कुछ लिखा पढ़ा जाता है कि हमने हरिजनों के लिये यह कर दिया वह कर दिया। स्पीकर साहिब, मैं सच कहता हूं कि मैं अपने हलके में और अपने जिले रोहतक में खूब घूमा हूं लेकिन मुझे अभी तक उन की हालत में कोई सुधार हुआ नहीं दीख पड़ा। उन की वही हालत है जो आज से दस बरस पहले थी। बल्कि कहीं २ तो आगे से भी खराब है। क्यों? आदमीको सब से पहले रोटी की ज़रूरत होती है; कपड़े की दूसरे नम्बर पर। मेरे जितने भी हरिजन भाई हैं उन की रोटी का मसला बिल्कुल ऐसा हो रहा है कि उनके घर पर जा कर देखो या उन से बात करो तो सचमुच आंखों में आंसू आ जाते हैं। पहले से बिल्कुल कोई फर्क नहीं है। वह कहते हैं कि हमने समझा था कि आज़ादी आ जाने के बाद हमारी हालत आगे से अच्छी होगी, लेकिन यहां तो आगे से भी बुरी दशा हो गई। इस की क्या वजह है? यह कि हरिजनों की और ज़मीदारों की आपस में लड़ाई करवा दी। अब उन बेचारों को गावों में रहने के लिए, काम करने के लिए कोई जगह नहीं मिलती। कोई कर्ज़ नहीं देता। आगे उनके पास पच्चास पच्चास मन अनाज लामनी का हो जाता था अब जमींदार लोग उन्हें पास नहीं फटकने देते। मैं समझता हूँ कि इस वक्त सब से बड़ा मसला हरिजनों का है। लेकिन यहां उस की तरफ कोई ध्यान नहीं दिया जाता। जब वज़ीर नहीं बनते तो वह हरिजनों के आगे पीछे फिरते हैं। लेकिन जब वज़ीर बन जाते हैं तो फिर उन की कोई बात नहीं पूछता। मैं आप को एक अपनी बात सुनाता हूं। मैं एक वज़ीर के पास गया। एक और आदमी भी वहां बैठा था। उसने उसकी बात सुन ली मगर मेरी तरफ ध्यान ही नहीं किया। मैं सच कहता हूं कि इस तरह से बेड़ा बिल्कुल डूब जाएगा। मैं कोई बुरी बात नहीं कह रहा। मैं किसी की मुखालिफत नहीं कर रहा। बल्कि मैं आप को सही बात दिखा कर आप की मदद कर रहा हुँ। ताकि आप को वक्त पर पता लग जाए और आप ऐसे काम करने शुरू कर दें। जिस से आप का

[श्री माम चन्द]
नुकसान न हो। धरती का भी बड़ा झगड़ा है। आप को चाहिये कि जहां कहीं भी आप के पास फालतू धरती हो आप उन को दें।

उनका तो मतलब रोटी से है। उन्हें रोटी देकर लोग काम करा लेते हैं। मैं आप को एक बात सुनाता हूं कि एक दफा मैं और पंडित श्री राम शर्मा एक सड़क पर जा रहे थे वहां हमें कई लड़कियां 16, 16 या 17, 17 साल की उमर की मिलीं। उनकी शकल बड़ी बिगड़ी हुई थी और काली सी हो रहीं थीं, उनके कपड़े बड़े फटे हुए और मैले थे और पसीने और मिट्टी से उनकी हालत बड़ी खराब हुई थी। मैं ने उनसे पूछा क्या तुम ब्राह्मण की लड़कियां हो? उन्हों ने जवाब में कहा नहीं? फिर मैं ने पूछा क्या तुम सिख हो? उन्होंने कहा नहीं। फिर मैं ने पूछा तुम जाट की लड़कियां हो, उन्होंने जबाब दिया नहीं, फिर मैं ने पूछा तो क्या शरणार्थी लड़कियां हो, कौन हो तुम ! उन्होंने बताया हम हरिजन लड़कियांहैं तुम कौन हो? मैं ने कहा मैं जागसी का मामचन्द हरिजन हूं। इस पर वह कहने लगीं कि तुम तो कहते थे कि कांग्रस का राज्य आएगा हमारी हालत अच्छी हो जाएगी लेकिन हमारी हालत तो अब पहले से भी बुरी है। ठेकेदार जो हैं वह हमारी मजदूरी रोक लेते हैं और देते नहीं। इस लिए स्पीकर साहिब, मैं आपके द्वारा अपने वज़ीर साहिबान से कहना चाहता हुं कि देहातों में हरिजनों की हालत बहुत खराब है और पहले से ज़रा भी सुधरी नहीं। इसलिए उनकी तरफ ध्यान दिया जाए। उन्हें कम अज़ कम रोटी कपड़ा तो मिले। मैं सारे ज़िले में फिरता रहता हूँ और देखता हूँ कि अगर किसी case में पुलिस वाले किसी को बुलाते हैं तो सबसे पहले हरिजनों को बुला लेते हैं और उन गरीबों को तंग करते हैं। हमारे ज़िला रोहतक में शराब बन्दी हुई है। 17 तारीख का वाकिया है कि मैं और पंडित श्री राम शर्मा मेरे हल्का में थाना बरौदा में जा रहे थे तो वहां एक आदमी शराब पिये हुऐ था और कभी इधर कभी उधर गिरता फिरता था और बहुत सारे लोग वहां जमा हो रहे थे। मैं ने पूछा कि क्या बात है। लोगों ने बताया कि इस ने शराब पी हुई है। इस पर पंडित जी बोले कि इस ने शराब कहां से पी ली है ज़िला रोहतक में तो शराब बन्दी लागू है। उन आदमियों ने जवाब दिया कि यहां तो शराब पीने के लिए थानेदार और हवालदार खुद रोज़ आते हैं और यहां से पीकर जाते हैं। स्पीकर साहिब, यह हालत है वहां। पुलिस वाले खुद उन लोगों के साथ शामल हो जाते हैं। मेरे कहने का मतलब यह है कि हमारी गवर्नमैंट कहती तो बहुत है कि हम ने हरिजनों के लिए बहुत कुछ किया है लेकिन उनके लिए कुछ हो नहीं पाया है। महात्मा गांधी जी कहा करते थे कि करो ज्यादा और बोलो कम। इस लिए मैं अपनी सरकार का ध्यान महात्मा जी की इस बात की तरफ दिलाना चाहता हूँ। इसे गरीब हरिजनों के लिए कुछ करना चाहिए।

**ਸਰਦਾਰ ਪ੍ਰਤਾਪ ਸਿੰਘ ਰਾਏ** (ਗੁਰੂ ਹਰ ਸਹਾਏ) : ਸਪੀਕਰ ਸਾਹਿਬ, ਮੇਰਾ ਅਜ ਕੁਝ ਬੋਲਣ ਦਾ ਖ਼ਿਆਲ ਨਹੀਂ ਸੀ ਪਰ ਮੇਰੇ ਇਕ ਸਾਥੀ ਨੇ ਇਹ ਗੱਲ ਇੱਥੇ ਕਹੀ ਹੈ ਕਿ ਹਜ਼ਰੀਨਾਂ

ਲਈ ਗਵਰਨਮੈਂਟ ਕੁਝ ਨਹੀਂ ਕਰ ਰਹੀ । ਇਸ ਦਾ ਜਵਾਬ ਦੇਣ ਲਈ ਮੈਨੂੰ ਬੋਲਣਾ ਪਿਆ ਹੈ । ਮੈਂ ਕਹਿੰਦਾ ਹਾਂ ਕਿ ਹਰੀਜਨਾਂ ਲਈ ਕੀ ਕੁਝ ਨਹੀਂ ਕੀਤਾ ਗਿਆ । ਉਨ੍ਹਾਂ ਲਈ ਸਰਕਾਰੀ posts reserve ਕੀਤੀਆਂ ਗਈਆਂ ਹਨ । ਇਨ੍ਹਾਂ ਨੂੰ ਸਰਕਾਰ ਦੀ ਤਰਫ਼ੋਂ ਬੰਜਰ ਤੇ ਕੁਝ ਸਰਕਾਰੀ ਚੰਗੀਆਂ ਜ਼ਮੀਨਾਂ ਵੀ allot ਕੀਤੀਆਂ ਗਈਆਂ ਹਨ । ਇਸ ਬਾਰੇ ਵਿਚ ਇਕ ਗੱਲ ਮੈਂ ਆਪਣੀ ਸਰਕਾਰ ਨੂੰ ਵੀ ਕਹਿਣੀ ਚਾਹੁੰਦਾ ਹਾਂ ਕਿ ਹਰੀਜਨਾਂ ਨੂੰ ਇਹ ਜ਼ਮੀਨਾਂ allot ਕਰਦੇ ਵਕਤ ਇਸ ਗੱਲ ਦਾ ਖ਼ਿਆਲ ਰਖਿਆ ਜਾਵੇ ਕਿ ਇਹ ਜ਼ਮੀਨਾਂ ਕੇਵਲ ਉਨ੍ਹਾਂ ਹਰੀਜਨਾਂ ਨੂੰ allot ਕੀਤੀਆਂ ਜਾਣ ਜਿਹੜੇ ਕਾਸ਼ਤਕਾਰ ਹੋਣ । ਇਹ ਜ਼ਮੀਨਾਂ ਉਨ੍ਹਾਂ ਲੋਕਾਂ ਨੂੰ ਨਾ allot ਕੀਤੀਆਂ ਜਾਣ ਜਿਹੜੇ business ਵਿਚ ਜਾਂ industry ਵਿਚ ਪਹਿਲੇ ਹੀ ਲੱਗੇ ਹੋਏ ਹਨ ਕਿਉਂਕਿ ਜੇ ਕਰ ਇਨ੍ਹਾਂ business ਵਿਚ ਪਏ ਲੋਕਾਂ ਨੂੰ ਜ਼ਮੀਨਾਂ allot ਕੀਤੀਆਂ ਜਾਣਗੀਆਂ ਤਾਂ ਉਹ ਇਨ੍ਹਾਂ ਜ਼ਮੀਨਾਂ ਨੂੰ ਨਾ ਕਾਸ਼ਤ ਕਰਨਗੇ ਅਤੇ ਨਾ ਹੀ ਕਿਸੇ ਹੋਰ ਨੂੰ ਕਾਸ਼ਤ ਕਰਨ ਦੇਣਗੇ । ਇਸ ਤਰ੍ਹਾਂ ਉਹ ਜ਼ਮੀਨਾਂ ਬੇਕਾਰ ਹੀ ਪਈਆਂ ਰਹਿਣਗੀਆਂ । ਇਸ ਤਰ੍ਹਾਂ ਦੀ allotment ਦਾ ਕੋਈ ਫ਼ਾਇਦਾ ਨਹੀਂ ਹੋਵੇਗਾ । ਪਹਿਲੇ ਜਿਹੜੀਆਂ ਜ਼ਮੀਨਾਂ allot ਕੀਤੀਆਂ ਗਈਆਂ ਹਨ ਉਹ ਕੁਝ ਇਹੋ ਜਿਹੇ ਆਦਮੀਆਂ ਨੂੰ allot ਕੀਤੀਆਂ ਗਈਆਂ ਹਨ ਜਿਹੜੇ ਕਾਸ਼ਤਕਾਰ ਨਹੀਂ ਹਨ ਅਤੇ ਦੂਜੇ ਕੰਮਾਂ ਵਿਚ ਲੱਗੇ ਹੋਏ ਹਨ । ਇਸ ਗੱਲ ਦੇ facts ਮੈਂ ਹਾਊਸ ਅਗੇ ਰੱਖਣਾ ਚਾਹੁੰਦਾ ਹਾਂ । ਤਹਿਸੀਲ ਸਰਸਾ ਦੇ ਰਾਣੀਆਂ (Rania) ਪਿੰਡ ਵਿਚ ਪਿਛਲੇ ਸਾਲ ਚਾਰ ਸੌ ਏਕੜ ਜ਼ਮੀਨ allot ਕੀਤੀ ਗਈ ਸੀ, ਲੇਕਿਨ ਕਿਸੇ ਵੀ ਹਰੀਜਨ ਨੇ ਉਥੇ ਜਾ ਕੇ ਝਾੜ ਕੱਟ ਕੇ ਉਸ ਜ਼ਮੀਨ ਨੂੰ ਪੁੱਟਣ ਦੀ ਕੋਸ਼ਿਸ਼ ਨਹੀਂ ਕੀਤੀ ਅਤੇ ਨਾ ਹੀ ਉਨ੍ਹਾਂ ਨੇ ਜਾ ਕੇ ਉਸ ਜ਼ਮੀਨ ਦਾ ਕਬਜ਼ਾ ਹੀ ਲਿਆ ਹੈ ਅਤੇ ਨਾ ਹੀ ਉਸ ਜ਼ਮੀਨ ਨੂੰ ਕਾਸ਼ਤ ਕਰਨ ਦਾ ਉਨ੍ਹਾਂ ਦਾ ਕੋਈ ਮਨਸ਼ਾ ਹੀ ਹੈ । ਇਸ ਲਈ ਮੈਂ ਸਰਕਾਰ ਪਾਸ ਅਰਜ਼ ਕਰਦਾ ਹਾਂ ਕਿ ਉਹ ਜ਼ਮੀਨ ਮੁੜ ਕੇ ਉਨ੍ਹਾਂ ਬੇ-ਦਖ਼ਲ ਹੋਏ ਲੋਕਾਂ ਨੂੰ allot ਕੀਤੀ ਜਾਏ ਜਾਂ ਜਿਨ੍ਹਾਂ ਪਾਸ ਪਹਿਲੇ ਕੋਈ ਜ਼ਮੀਨ ਨਾ ਹੋਵੇ ਅਤੇ ਉਹ ਆਪ ਕਾਸ਼ਤਕਾਰੀ ਦਾ ਕੰਮ ਕਰਦੇ ਹੋਣ । ਇਹ ਉਨ੍ਹਾਂ ਲੋਕਾਂ ਨੂੰ allot ਨਾ ਕੀਤੀ ਜਾਵੇ ਜਿਨ੍ਹਾਂ ਨੂੰ ਆਪਣੇ ਦੂਜੇ ਕੰਮ ਕਾਜ ਛੱਡ ਕੇ ਉਸ ਜ਼ਮੀਨ ਤੇ ਆਬਾਦ ਹੋਣਾ ਪਵੇ । ਸਪੀਕਰ ਸਾਹਿਬ, ਇਸ ਵੇਲੇ Appropriation Bill under discussion ਹੈ ਜਿਸ ਉਤੇ ਮੈਂ ਬੋਲਣ ਲਈ ਖੜ੍ਹਾ ਹੋਇਆ ਹਾਂ । ਇਹ ਗੱਲ ਠੀਕ ਹੈ ਕਿ ਸਾਡੀ ਗਵਰਨਮੈਂਟ ਨੇ ਵੱਧ ਤੋਂ ਵੱਧ ਰੁਪਿਆ ਲੋਕਾਂ ਦੀ ਭਲਾਈ ਦੇ ਕੰਮਾਂ ਤੇ ਖ਼ਰਚ ਕਰਨ ਲਈ ਇਸ ਵਿਚ ਰੱਖਿਆ ਹੈ । ਲੇਕਿਨ ਇਸ ਵਿਚ ਕੁਝ ਖਾਮੀਆਂ ਵੀ ਹਨ ਜਿਨ੍ਹਾਂ ਤੇ ਕੁਝ ਸੋਚਣ ਤੇ ਸਮਝਣ ਦੀ ਲੋੜ ਹੈ ਅਤੇ ਉਨ੍ਹਾਂ ਨੂੰ ਦੂਰ ਕਰਨ ਦੀ ਲੋੜ ਹੈ । ਸਪੀਕਰ ਸਾਹਿਬ, ਸਾਡੇ ਜ਼ਿਲਾ ਫ਼ੀਰੋਜ਼ਪੁਰ ਵਿਚ ਕੁਝ ਹਾਲਾਤ ਇਸ ਤਰ੍ਹਾਂ ਦੇ ਖ਼ਰਾਬ ਹੋਏ ਹੋਏ ਹਨ ਜਿਨ੍ਹਾਂ ਬਾਰੇ ਦੱਸਣ ਲਈ ਮੈਂ ਮਜਬੂਰ ਹੋ ਕੇ ਖੜ੍ਹਾ ਹੋਇਆ ਹਾਂ । ਉਨ੍ਹਾਂ ਹਾਲਤਾਂ ਦਾ ਜਾਂ ਉਥੋਂ ਦੇ ਲੋਕਾਂ ਨੂੰ ਪਤਾ ਹੈ ਜਾਂ ਮੈਨੂੰ ਪਤਾ ਹੈ । ਉਥੇ ਇਕ General Assistant ਲੱਗਾ ਹੋਇਆ ਹੈ ਜਿਹੜਾ ਕਿ wholly and solely ਫ਼ੀਰੋਜ਼ਪੁਰ district ਦਾ incharge ਹੈ ... ... ...

**अध्यक्ष महोदय** : अब यह बातें करने का वक्त नहीं रहा । अब तो आप Appropriation Bill पर बहस करें । (Now is not the proper time to talk of these things. He should speak on the Appropriation Bill which is under discussion now.)

**ਸਰਦਾਰ ਪਰਤਾਪ ਸਿੰਘ ਰਾਏ** : ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਉਥੇ ਇਹੋ ਜਿਹੇ ਅਫ਼ਸਰਾਂ ਨੂੰ ਲਗਾਇਆ ਜਾਵੇ ਜਿਹੜੇ ਆਪਣੀ duty ਨੂੰ ਚੰਗੀ ਤਰ੍ਹਾਂ discharge ਕਰਨ । ਤਹਿਸੀਲ ਮੁਕਤਸਰ ਵਿਚ ਇਕ ਆਦਮੀ ਨੇ ਤਹਿਸੀਲਦਾਰ ਅੱਗੇ ਦਰਖ਼ਾਸਤ ਕੀਤੀ ਕਿ ਉਸ ਦੇ ਅਲਾਟ

[श्री राम किशन]

इस के बाद स्पीकर साहिब, इस सम्बन्ध में मैं एक बात कहना चाहता हूं कि सरदार दरबारा सिंह जी ने बड़े ज़ोर से कहा है कि उस Improvement Trust ने किसी की ज़मीन ली और फिर उसे वापस कर दी। मैं इस सिलसिले में यह कहना चाहता हूं कि वह कोई भी instance quote करें जिस में किसी आदमी की ज़मीन पहले ली गई हो और बाद में उसे वापस कर दी गई हो। लेकिन यह बड़ी ज़िम्मेदारी के साथ कोई instance तो देते नहीं वैसे बातें कर देते हैं। मैं बड़ी ज़िम्मेदारी के साथ यह बात कह सकता हूं कि हम ने जिन वाकियात और हालात को सामने रखते हुए जितनी भी ज़मीन हासल की है उस में किसी से रूरियायत नहीं की गई और, स्पीकर साहिब, मैं challenge करता हूं कि सारे पांच सात साल के अरसे में जितनी भी उस Improvement Trust की लाईफ है उस के staff की तरफ से या उस के मैम्बरान की तरफ से जितनी भी स्कीमें चलाई गई हैं कभी किसी के साथ रूरियायत करने की कोशिश नहीं की गई और Improvement Trust के किसी मैम्बर के अपने रिश्तेदार को directly या indirectly कोई पलाट नहीं दिलाया और इस बारे में मैं पूरी ज़िम्मेदारी लेने को तैयार हूं। उन्होंने यहां पर ग़लत चीजें कही हैं मैं उन के सबूत देने को तैयार हूं लेकिन वह सबूत देने को तैयार नहीं।

स्पीकर साहिब, मैं बड़े अदब के साथ यह अर्ज़ कर रहा हूं कि जिस spirit से यह बिल लाया गया है यह ठीक है। लेकिन जहां तक Improvement Trust के मैम्बरों का ताल्लुक है मैं यह बात फिर दोहराता हूं कि पंजाब गवर्नमेंट एक कमेटी बिठा दे और मौलवी अब्दुल गनी साहिब और पंडित श्री राम शर्मा उस कमेटी के मैंबर हों। इन के सिवा बेशक और किसी को उस कमेटी में न रखा जाये और यह सारे मामले की तहकीकात करें कि क्या हम ने अब तक कोई नाजायज़ चीज़ की है। अगर यह तहकीकात के बाद कह दें कि हम ने ऐसी कोई चीज की है तो मैं उस की सजा भुगतने को तैयार हूं।

**ਸਰਦਾਰ ਸਰੂਪ ਸਿੰਘ** (ਅੰਮ੍ਰਿਤਸਰ ਸ਼ਹਿਰ ਪੂਰਬ) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ ਇਹ Improvement Trust ਦੀ functioning ਨਾਲ ਸੰਬੰਧ ਰਖਦਾ ਹੈ। ਇਸ ਬਾਰੇ ਮੈਂ ਕਾਮਰੇਡ ਰਾਮ ਕਿਸ਼ਨ ਦੇ ਵਿਚਾਰ ਨਾਲ ਮੁਤਫਿਕ ਨਹੀਂ ਅਤੇ ਕਹਿੰਦਾ ਹਾਂ ਕਿ Improvement Trusts ਹਰ ਗਲ ਲਈ ਬਰੀ ਉਲ-ਜ਼ਿੰਮਾ ਨਹੀਂ ਹਨ। ਉਨ੍ਹਾਂ ਵਿਚ ਕਈ ਨੁਕਾਇਸ ਹਨ ਅਤੇ ਉਨ੍ਹਾਂ ਦੀ funtioning ਬੜੀ ਨਿਕੰਮੀ ਹੈ ਅਤੇ ਉਹ ਸਾਰਾ ਸਾਲ ਨਵੀਆਂ ਨਵੀਆਂ ਸਕੀਮਾਂ ਹੀ ਲਿਆਉਂਦੇ ਰਹਿੰਦੇ ਹਨ।

**Minister for Public Works and Education** : He was talking of Jullundur Improvement Trust.

**ਸਰਦਾਰ ਸਰੂਪ ਸਿੰਘ** : ਮੈਨੂੰ ਅੰਮ੍ਰਿਤਸਰ Improvement Trust ਦਾ ਤਜਰਬਾ ਹੈ। ਅਸੀਂ ਹਮੇਸ਼ਾਂ ਉਨ੍ਹਾਂ ਨੂੰ ਦਸਦੇ ਰਹਿੰਦੇ ਹਾਂ ਕਿ ਇਸ ਇਸ ਤਰ੍ਹਾਂ ਸੁਧਾਰ ਕੀਤਾ ਜਾ ਸਕਦਾ ਹੈ ਲੇਕਿਨ ਸਿਵਾਏ ਇਸ ਗਲ ਦੇ ਕਿ ਉਹ ਸਾਡੀ ਹਾਂ ਵਿਚ ਹਾਂ ਮਿਲਾ

ਦੇਣ ਲੇਕਿਨ ਉਨ੍ਹਾਂ ਤੇ ਅਮਲ ਨਹੀਂ ਕੀਤਾ ਜਾਂਦਾ । ਇਸ ਦੇ ਸਿਵਾ ਉਥੇ ਕੁਝ ਨਹੀਂ ਕੀਤਾ ਜਾਂਦਾ । ਇਸ ਬਿਲ ਦੇ ਪਾਸ ਹੋ ਜਾਣ ਨਾਲ ਸਾਰੇ Improvement Trusts ਨੂੰ ਝੰਜੂੜਾ ਆ ਜਾਵੇਗਾ ਜਿਸ ਨਾਲ ਉਹ ਬੜੀ ਹੁਸ਼ਿਆਰੀ ਨਾਲ ਅਤੇ ਦਿਆਨਤਦਾਰੀ ਨਾਲ ਕੰਮ ਕਰਨ ਲਗ ਪੈਣਗੇ ।

**श्री सोम दत्त बाहरी** (शिमला) : स्पीकर साहिब, मैं इस बिल में की गई provisions पर नहीं बोलना चाहता सिर्फ इतनी अर्ज़ कर देना चाहता हूं कि जो attack unnecessarily किसी hon. Member पर एक और hon. Member की तरफ से इसी हाऊस में किया गया है वह बिल्कुल unjustified है ।

**अध्यक्ष महोदय** : Order please, यह तो एक general reference कर दिया गया था । किसी खास मैम्बर के खिलाफ यह चीज़ नहीं कही गई थी । इतफाक से उस Improvement Trust के मैम्बर हमारे एक hon. Member हैं । उस hon. Member ने वह चीज़ refute भी कर दी है और जब वह चीज़ refute की जा चुकी है तो आप को यह चीज़ avoid करनी चाहिये ।

(Order please. This was only a general reference. It was not made against any particular Member. Incidentally a member of that Improvement Trust happens to be a member of this House and that hon. Member has already refuted that statement. Therefore he should avoid saying this thing about it as it already stands refuted. )

**श्री सोम दत्त बाहरी** : स्पीकर साहिब, मैं तो यह अर्ज़ करना चाहता हूं कि मैं जालन्धर शहर का रहने वाला हूं और अकसर वहां जाता रहता हूं और मैं यह कह सकता हूं कि वहां के Improvement Trust के खिलाफ शिकायतें बहुत हद तक justified हैं लेकिन यह कहना कि उस Improvement Trust के मैम्बरान और उन में से जो मैम्बरान इस House के हैं उन पर कुछ इलज़ाम लगाना ठीक नहीं है । इस बहस में खास तौर पर कामरेड राम किशन की तरफ इशारा किया गया है । मैं समझता हूं कि यह attack बिल्कुल justified नहीं है । जालन्धर शहर में कामरेड राम किशन की जितनी इज़्ज़त है उतनी मेरी भी नहीं हालांकि मैं वहां का रहने वाला हूं । वह highest integrity के आदमी हैं ; उन का सारा समय public सेवा में लगा होता है । उन का एक एक hour public सेवा में लगा रहता है और वहां की पब्लिक उन पर बड़ी खुश है । मैं कहता हूं कि यह जो remarks पास किये गये हैं अगर यह श्री राम किशन के बारे में पास किये गये हैं तो यह......

**अध्यक्ष महोदय** : श्री राम किशन का नाम लेकर तो कुछ नहीं कहा गया ।

( Nothing has been said by mentioning the name of Shri Ram Kishan. )

**श्री सोमदत्त बाहरी** : मेरा मतलब यह है कि यह मामला बाकी तो ठीक है अगर इस में से कामरेड राम किशन को निकाल लिया जाये। उन का नाम बीच में लाना unjustified है। बाकी उस Improvement Trust के जो actions हैं या deeds हैं मैं उन्हें justify नहीं करता। पब्लिक की कुछ grievances ठीक हैं। इस बारे में मैं ज़ोर से कहता हूं कि ज़मीन ली जाती है और फिर छोड़ दी जाती है और मुमकिन है कि ऐसा करते हुए office वालों ने कुछ bribery भी हासल कर ली हो। उस के मुताल्लिक ज़रूर तहकीकात कराई जाये। बाकी रहा general Bill यह बिल बड़ा innocent बिल है और पब्लिक के फायदे के लिये है। इस के बारे में मैं ज़्यादा कहना नहीं चाहता और मैं समझता हूं कि जो कुछ इस के बारे में कहा गया है वह काफी है।

**ਸਰਦਾਰ ਗੁਰਦਿਆਲ ਸਿੰਘ** (ਕਰਤਾਰਪੁਰ) : ਸਪੀਕਰ ਸਾਹਿਬ, ਮੇਰਾ ਇਹ ਬਿਲਕੁਲ ਇਰਾਦਾ ਨਹੀਂ ਸੀ ਅਤੇ ਨਾ ਹੀ ਮੈਂ hon. Member ਦੀ honesty doubt ਕਰਦਾ ਹਾਂ। ਲੇਕਿਨ ਉਥੇ ਕੁਝ ਗਲਤੀਆਂ ਹੋਈਆਂ ਜ਼ਰੂਰ ਹਨ। ਇਹ ਨਹੀਂ ਕਿਹਾ ਜਾ ਸਕਦਾ ਕਿ ਉਹ ਗਲਤੀਆਂ ਸਾਹਬਨ ਹੋਈਆਂ ਹਨ ਜਾਂ ਕਿਸ ਤਰ੍ਹਾਂ ਹੋਈਆਂ ਹਨ। ਕਈ ਗਲਾਂ ਇਥੇ ਬੜੇ ਦਾਵੇ ਨਾਲ ਕਹੀਆਂ ਗਈਆਂ ਹਨ ਕਿ ਜਾਲੰਧਰ Improvement Trust ਵਿਚ ਕੁਝ ਵੀ ਨਾਜਾਇਜ਼ ਨਹੀਂ ਕੀਤਾ ਗਿਆ ਲੇਕਿਨ ਮੈਂ ਦਸਣਾ ਚਾਹੁੰਦਾ ਹਾਂ ਕਿ ਉਥੇ ਕਈ ਮਿਸਾਲਾਂ resale ਦੀਆਂ ਮਿਲਦੀਆਂ ਹਨ। ਉਥੇ ਦੇ Superintendent Mr. Sharma ਨੇ resale ਕੀਤੀ ਸੀ।

**Mr. Speaker** : No such reference please.

**Minister for Public Works and Education** : I will have to speak on this. [At this Shri Dev Raj Sethi was seen talking with some other hon. Members.]

**Mr. Speaker** : आप क्या करते हैं सेठी साहिब ? आपस में क्यों बातें कर रहे हैं ? आप तो पुराने parliamentarian हैं आप को ऐसा नहीं करना चाहिये। (What is the hon. Member, Shri Sethi, doing ? Members should not talk to each other. Shri Sethi is an old parliamentarian and he should not do this.)

**Sardar Gurdial Singh** : Well, Sir, I was submitting, that Mr. Sharma, the Superintendent of the office of the Improvement Trust had......

**अध्यक्ष महोदय** : Officers का नाम लेना rules के मुताबिक ठीक नहीं है और अगर इतने innocent होते हुए आप जोश में आ गए हैं तो दूसरों का क्या बनेगा। (हंसी)

(It is not in accordance with the rules to refer to officers by name and if a quiet person like the hon. Member gets so much agitated then what about others ?) (Laughter)

**ਸਰਦਾਰ ਗੁਰਦਿਆਲ ਸਿੰਘ** : ਮੈਂ ਤਾਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਬਿਲ ਨੂੰ ਪਬਲਿਕ ਦੀ ਬਿਹਤਰੀ ਵਿਚ ਪਾਸ ਕਰਨਾ ਚਾਹੀਦਾ ਹੈ।

**Mr. Speaker** : Question is—

That the Punjab Town Improvement (Amendment)Bill, as amended, be passed.

*The motion was carried*

## EXTENSION OF THE TIME FIXED FOR PRESENTING THE FINAL REPORT OF THE JOINT SELECT COMMITTEE ON THE PUNJAB STATE MEDICAL PRACTITIONERS' REGISTRATION BILL, 1953.

**Shrimati Sita Devi** (Jullundur City, South-East) : Sir, I beg to move—

That the time fixed for presenting the Final Report of the Joint Select Committee on the Punjab State Medical Practitioners' Registration Bill may be extended till the 31st of August, 1956.

**Mr. Speaker** : Motion moved—

That the time fixed for presenting the Final Report of the Joint Select Committee on the Punjab State Medical Practitioners' Registration Bill, may be extended till the 31st of August, 1956.

**मौलवी अब्दुल ग़नी डार** (नूह) : स्पीकर साहिब, मैं इस की मुखालफित में खड़ा हुआ हूं। यह ऐसा मामला नहीं है कि यह हाऊस इस पर वक्त लगाये। इस पर सोच विचार के लिये उन्हें वक्त दिया गया ताकि यह इस बिल को परसू करें और इस पर पूरी बहस कर लें मगर मुझे अफसोस है कि इन्होंने इन को दिये हुए वक्त को सही तौर पर इस्तेमाल नहीं किया। मैं यह नहीं कहता कि मीटिंग्ज़ नहीं होतीं। होती हैं और मैं यह भी नहीं कहता कि इन का सरकार पर बोझा पड़ता है मगर जब इतना मौका मिला था तो अगर इस में कुछ होता तो यह अपनी राए दे सकते। मगर यह आज फिर हमारे सामने है कि और मौका दिया जाए। आखिर यह है क्या कि इस पर इतने वक्त की ज़रूरत है कि इतने मैम्बर साहिबान इतनी तकलीफ करते रहे हैं, खर्च करते और लेते रहे हैं। आखिर यह किस्सा है क्या ? मैं समझता हूं कि और वक्त नहीं मिलना चाहिए। अगर यह अच्छा नहीं है तो इसे वापिस ले लें। इस पर काफी वक्त दिया जा चुका है। अगर यह कोई अच्छी चीज़ थी तो इसे जल्द से जल्द लाना चाहिए था।

**ਸਰਦਾਰ ਸਰੂਪ ਸਿੰਘ** (ਅੰਮ੍ਰਿਤਸਰ ਸ਼ਹਿਰ ਪੂਰਬੀ) : ਸਪੀਕਰ ਸਾਹਿਬ, ਭੈਣ ਸੀਤਾ ਦੇਵੀ ਜੀ ਦੇ Bill ਆਮ ਤੌਰ ਤੇ ਗਿਰ ਜਾਂਦੇ ਹੁੰਦੇ ਹਨ। (ਹਾਸਾ)। ਮੈਨੂੰ ਉਮੀਦ ਹੈ ਕਿ ਇਸ ਦਾ ਹਸ਼ਰ ਵੀ ਇਹੀ ਹੋਵੇਗਾ। ਇਸ ਬਿਲ ਦਾ ਲੁੱਬ-ਲੁਬਾਬ ਇਹ ਹੈ ਕਿ ਜਿਨ੍ਹਾਂ ਨੂੰ ਸਮਝਿਆ ਜਾਂਦਾ ਹੈ 'ਨੀਮ ਹਕੀਮ ਖਤਰਾ ਜਾਨ' ਉਨ੍ਹਾਂ ਨੂੰ ਹੁਣ ਡਾਕਟਰ ਬਣਾ ਦਿਤਾ ਜਾਵੇਗਾ। ਅਸੀਂ ਇਸ ਤਰ੍ਹਾਂ ਦੀਆਂ ਗਲਾਂ ਕਈ ਦਫਾ ਸੁਣਦੇ ਰਹਿੰਦੇ ਹਾਂ ਕਿ ਕਿਸੇ ਅਜਿਹੇ ਡਾਕਟਰ ਨੇ ਕਿਸੇ ਨੂੰ doze ਜ਼ਿਆਦਾ ਦੇ ਦਿੱਤੀ, ਟੀਕਾ ਗਲਤ ਲਗਾ ਦਿੱਤਾ ਤੇ ਉਹ ਜਾਨ ਬਹਕ ਹੋ ਗਿਆ। ਜ਼ਰੂਰਤ ਇਸ ਗਲ ਦੀ ਹੈ ਕਿ medical education ਵਧਾਈ ਜਾਵੇ ਅਤੇ ਚੰਗੇ ਡਾਕਟਰ ਪੈਦਾ ਕੀਤੇ ਜਾਣ। ਮਗਰ ਇਸ ਬਿਲ ਵਿਚ ਅਜਿਹਾ ਕੁਝ ਨਹੀਂ ਹੈ ਇਸ ਲਈ ਇਸ ਦਾ ਕੋਈ ਫਾਇਦਾ ਨਹੀਂ ਹੋ ਸਕਦਾ। ਇਸ ਬਿਲ ਤੇ ਇਨ੍ਹਾਂ ਨੇ ਕਾਫੀ ਬਹਿਸ ਕਰ ਲਈ ਹੈ ਅਤੇ ਇਹ ਸਾਫ ਮਾਲੂਮ ਹੁੰਦਾ ਹੈ ਕਿ ਉਸ ਵਿਚ ਕੋਈ ਗਲ ਨਹੀਂ ਹੈ। ਇਸ ਲਈ ਇਸ ਨੂੰ extension ਨਹੀਂ ਮਿਲਣੀ ਚਾਹੀਦੀ।

**ਸ਼੍ਰੀ ਮਤੀ ਡਾਕਟਰ ਪ੍ਰਕਾਸ਼ ਕੌਰ** (ਰਮਦਾਸ) : ਸਪੀਕਰ ਸਾਹਿਬ, ਜੋ motion ਭੈਣ ਸੀਤਾ ਦੇਵੀ ਜੀ ਨੇ move ਕੀਤੀ ਹੈ......

**अध्यक्ष महोदय** : बहन तो इत्तफाक कर लिया कर । (At least the hon. Lady Members should agree with one another.)

**ਸ਼੍ਰੀਮਤੀ ਡਾਕਟਰ ਪ੍ਰਕਾਸ਼ ਕੌਰ** : ਮੈਂ ਇਸ ਦੀ ਮੁਖਾਲਫਤ ਕਰਨੀ ਹੈ । ( ਹਾਸਾ ) ਸਪੀਕਰ ਸਾਹਿਬ, ਇਹ bill ਜਿਤਨੀ ਦੇਰ Select Committee ਦੇ ਹਵਾਲੇ ਰਿਹਾ ਹੈ ਮੇਰੇ ਖਿਆਲ ਵਿਚ ਸਾਰੇ ਮੈਂਬਰਾਂ ਨੇ ਇਹ feel ਕੀਤਾ ਕਿ ਇਹ ਬਿਲ ਕੋਈ ਚੰਗਾ purpose serve ਕਰਨ ਵਾਲਾ ਨਹੀਂ ਹੈ । ਜਿਹੜੇ ਨੀਮ ਹਕੀਮ ਖਤਰਾ ਜਾਨ ਹਨ ਉਨ੍ਹਾਂ ਨੂੰ ਬਿਲ ਰਾਹੀਂ ਤਾਕਤ ਦਿੱਤੀ ਜਾ ਰਹੀ ਹੈ । ਮੇਰੇ ਖਿਆਲ ਵਿਚ ਇਸ ਦੀ ਜ਼ਰੂਰਤ ਨਹੀਂ ।

(At this stage Shrimati Sita Devi was about to cross between the hon. Speaker and Shrimati Dr. Parkash Kaur who was on her legs but was called to order by the hon. Speaker.)

**अध्यक्ष महोदय** : बहन सीता देवी ज़बरदस्ती आ रहीं थीं बड़ी मुश्किल से रोका है। (हंसी) (The hon. Lady Member, Shrimati Sita Devi was pushing ahead and was checked with difficulty.) (*Laughter*)

**ਸ਼੍ਰੀਮਤੀ ਡਾਕਟਰ ਪ੍ਰਕਾਸ਼ ਕੌਰ** : ਅਜ science ਤਰੱਕੀ ਕਰ ਰਹੀ ਹੈ ਅਤੇ ਸਾਡਾ Legislature ਅਜਿਹਾ bill ਪਾਸ ਕਰਕੇ ਕੀ ਮਿਆਰ ਕਾਇਮ ਕਰੇਗਾ? ਇਸ ਤਰ੍ਹਾਂ ਮੈਂਬਰਾਂ ਨੂੰ ਸੱਦ ਕੇ ਪੈਸਾ ਜ਼ਾਇਆ ਕਰਨ ਵਾਲੀ ਗਲ ਹੈ । ਇਸ ਲਈ ਮੇਰੀ ਇਹ ਪ੍ਰਾਰਥਨਾ ਹੈ ਕਿ ਇਸ ਬਿਲ ਤੇ Select Committee ਦੀ discussion ਦਾ ਟਾਈਮ extend ਨਾ ਕੀਤਾ ਜਾਵੇ ਅਤੇ ਇਸ ਬਿਲ ਨੂੰ ਖਤਮ ਕੀਤਾ ਜਾਵੇ ।

**ਸਰਦਾਰ ਸ਼ਮਸ਼ੇਰ ਸਿੰਘ** ( ਲੁਧਿਆਣਾ ਸਦਰ ): ਸਪੀਕਰ ਸਾਹਿਬ, ਇਸ ਬਾਰੇ ਸਭਦਾ ਇਤਿਫਾਕ ਹੋਵੇਗਾ ਕਿ medical aid ਸਭਨਾ ਨੂੰ ਮਿਲਣੀ ਚਾਹੀਦੀ ਹੈ । ਮਗਰ ਦਿਹਾਤ ਵਿਚ qualified doctors ਜਾ ਕੇ ਨੌਕਰੀ ਨਹੀਂ ਕਰਦੇ, dispensaries ਖੁਲ੍ਹੀਆਂ ਹਨ ਮਗਰ ਡਾਕਟਰ ਨਹੀਂ ਆਉਂਦੇ । ਉਥੇ ਉਨ੍ਹਾਂ ਨੂੰ ਕੁਝ difficulties ਹਨ, ਚੰਗਾ ਮਹੌਲ ਨਹੀਂ, ਸਿਨਮਾ ਨਹੀਂ ਅਤੇ ਸੋਸਾਇਟੀ ਨਹੀਂ । ਅਜਿਹੇ ਹਾਲਾਤ ਵਿਚ ਇਕ ਆਦਮੀ ਜੋ ਪੇਂਡੂਆਂ ਦੇ ਕੰਮ ਆਉਂਦਾ ਹੈ, ਥੋੜਾ ਬਹੁਤ knowledge medical line ਦਾ ਰਖਦਾ ਹੈ ਜੇਕਰ ਉਸ ਨੂੰ discourage ਕੀਤਾ ਗਿਆ ਤਾਂ ਦਿਹਾਤੀਆਂ ਨੂੰ ਜੋ ਅਜ ਥੋੜਾ ਬਹੁਤ ਆਰਾਮ ਹੈ ਉਹ ਵੀ ਜਾਂਦਾ ਰਹੇਗਾ, ਲੋਕਾਂ ਨੂੰ ਜੋ medical aid ਇਨ੍ਹਾਂ ਰਾਹੀਂ ਮਿਲਦੀ ਹੈ, ਥੋੜੀ ਹੀ ਸਹੀ ਉਹ ਵੀ ਬੰਦ ਹੋ ਜਾਵੇਗੀ । ਇਸ ਲਈ ਉਸ ਥੋੜੀ knowledge ਵਾਲੇ ਨੂੰ ਕੁਝ ਸਹੂਲਤ ਹੋਣੀ ਚਾਹੀਦੀ ਹੈ ਕਿ ਉਹ medical aid ਦੇ ਸਕੇ । ਇਸ ਲਈ ਇਸ Select Committee ਨੂੰ ਹੋਰ time ਮਿਲਣਾ ਚਾਹੀਦਾ ਹੈ ।

**ਸਰਦਾਰ ਅਜਮੇਰ ਸਿੰਘ** (ਸਮਰਾਲਾ): ਪ੍ਰਧਾਨ ਜੀ, ਮੈਂ ਸਮਝਦਾ ਹਾਂ ਕਿ ਅਜ ਇਸ House ਵਿਚ ਬੜਾ difference of opinion ਹੈ। ਇਕ hon. Member ਇਸ motion ਦੇ ਹਕ ਵਿਚ ਬੋਲਦਾ ਹੈ ਤੇ ਦੂਸਰਾ ਇਸ ਦੇ ਖਿਲਾਫ। ਮਗਰ ਜਦ ਇਕ ਵਾਰ House ਨੇ consider ਕਰਕੇ time ਦਿੱਤਾ ਤੇ ਹੁਣ ਤਿੰਨ ਚਾਰ ਮਹੀਨਿਆਂ ਬਾਅਦ ਇਹ ਕਹਿਣਾ ਕਿ ਇਸ ਨੂੰ drop ਕਰ ਦਿਉ ਇਹ ਗਲ ਠੀਕ ਨਹੀਂ। ਮਸਲਾ ਬੜਾ ਅਹਿਮ ਹੈ। ਇਹ ਬਹੁਤ ਸਾਰੇ ਲੋਕਾਂ ਦੇ ਰੁਜ਼ਗਾਰ ਦਾ ਸਵਾਲ ਹੈ। ਦੂਸਰੇ ਆਮ ਅਤੇ ਗਰੀਬ ਜਨਤਾ ਦੀ ਭਲਾਈ ਦਾ ਇਸ ਦੇ ਨਾਲ ਸਬੰਧ ਹੈ ਕਿ ਆਇਆ ਉਨ੍ਹਾਂ ਲੋਕਾਂ ਨੂੰ ਥੋੜੀ ਬਹੁਤ medical aid ਅਜ ਲਭਦੀ ਹੈ ਉਹ ਉਨ੍ਹਾਂ ਤੋਂ ਖੋਹ ਲਈ ਜਾਵੇ। ਅਜ ਜਦ ਕਿ ਇਨ੍ਹਾਂ ਲੋਕਾਂ ਨੂੰ replace ਕਰਨ ਲਈ ਸਾਡੇ doctors ਆਪ ਤਿਆਰ ਨਹੀਂ ਕਿ ਅਸੀਂ ਇਨ੍ਹਾਂ ਦੀ substitution ਕਰ ਸਕੀਏ ਇਨ੍ਹਾਂ ਹਾਲਾਤ ਵਿਚ ਇਹ ਕਹਿਣਾ ਕਿ ਇਨ੍ਹਾਂ ਨੂੰ ਖਤਮ ਕਰ ਦਿਉ ਠੀਕ ਨਹੀਂ। ਸਾਡੇ ਪਾਸ precedent ਮੌਜੂਦ ਹੈ। ਅਸੀਂ ਵੈਦਾਂ ਮੁਤਲੱਕ ਇਸ ਤਰ੍ਹਾਂ ਦਾ ਕਾਨੂੰਨ ਪਾਸ ਕਰ ਚੁਕੇ ਹਾਂ। ਇਸ ਲਈ ਇਸ ਨੂੰ ਵੀ ਉਸੇ light ਵਿਚ consider ਕੀਤਾ ਜਾਵੇ। ਇਸ ਲਈ ਮੈਂ ਸਮਝਦਾ ਹਾਂ ਕਿ ਅਗਰ ਇਸ ਚੀਜ਼ ਨੂੰ ਇਸ stage ਤੇ ਖਤਮ ਕਰ ਦਿੱਤਾ ਜਾਵੇ, drop ਕਰ ਦਿੱਤਾ ਜਾਵੇ ਤਾਂ ਇਹ ਜ਼ਿਆਦਤੀ ਹੋਵੇਗੀ। ਇਸ ਲਈ ਮੇਰੀ ਰਾਇ ਹੈ ਕਿ ਇਸ ਨੂੰ time ਜ਼ਰੂਰ ਮਿਲਣਾ ਚਾਹੀਦਾ ਹੈ।

**श्री रला राम** (मुकेरियां) : अध्यक्ष महोदय, जो बिल श्रीमती सीता देवी की ओर से पेश हुआ है यह बड़ा ज़रूरी बिल है और इस के साथ हज़ारों लोगों के रोज़गार और लाखों लोगों की भलाई का प्रश्न जुड़ा हुआ है। House ने आगे एक बार समय दिया था मगर चूंकि यह report तैयार न हो सकी, वजह मालूम नहीं, इस लिये Select Committee को report तैयार करने की date extend की जाए। चूंकि यह सारे राज्य की भलाई का प्रश्न है इस लिये मेरा विचार है कि यह जो extension मांगी गई है यह ज़रूर मिलनी चाहिये और इसे reject नहीं करना चाहिये।

**पंडित श्री राम शर्मा** (सोनीपत) : स्पीकर साहिब, मैं तो सिर्फ उस motion की जो श्रीमती सीता देवी ने पेश की है ताईद करना चाहता हूं।

12 Noon

**श्री बाबू दयाल** (सोहना) : मैं भी, स्पीकर साहिब, इस motion की जो श्रीमती सीता देवी ने पेश की है ताईद करने के लिये खड़ा हुआ हूं। यह बिल देहाती लोगों से ताल्लुक रखता है। आप को पिछली बातें याद होंगी, स्पीकर साहिब, कि इस गवर्नमेंट को सवाल किये गये कि क्या फलां २ hospitals के अन्दर डाक्टर हैं तो जवाब मिला कि नहीं है। हमने सवाल किया कि डाक्टर कब आयेंगे ? तो जवाब दिया गया कि इस चीज़ पर ग़ौर किया जा रहा है। स्पीकर साहिब, मैं तो यह बताना चाहता था कि इस सरकार की क्या हालत है ? सरकारी hospitals बगैर डाक्टर के चलते हैं, नहरें बगैर पानी के चलती हैं और बिजली के खंभे बगैर light के हैं। आप तो, स्पीकर साहिब, गांव के रहने वाले

[श्री बाबू दयाल]

हैं आप को पता है कि गांव में कैसे इलाज होता है। जब कोई visitor किसी की बीमार पुर्सी करने जाता है और कोई दवाई suggest करता है तो वहां यह हालत है कि दवाई मुहैया नहीं हो सकती। यह बिल जो पेश किया गया था इस के ज़रिये यह मनशा पूरा होता था कि registered medical practitioners से लोगों को फायदा हो और अगर इस बिल पर विचार करने तथा report देने के लिये time extend न किया गया और इस motion को स्वीकार न किया गया तो यह देहाती लोगों के साथ ज़्यादती होगी। और अगर सरकार उन के लिये इन्तज़ाम न कर सकी तो private sources से लोग इन्तज़ाम करने पर ज़ोर देंगे। मैं इन अलफाज़ के साथ फिर motion को support करता हूं और मेरा ख्याल है कि इस motion के मददगार और भी बहुत से मेम्बरान हैं।

**श्री गोपी चन्द** (पुण्डरी) : स्पीकर साहिब, मैं इस सम्बन्ध में यह अर्ज़ करना चाहता हूं कि final Report के पेश करने के लिये time दिया जाये क्योंकि हम ने डाक्टरों से इस बिल को examine करने के बाद अपनी report तलब की थी और हमें उस रिपोर्ट को मुकम्मल करने के वास्ते मोहलत दी जाए। मुझे अभी बताया गया है कि doctors की advice आ चुकी है। अब Joint Select Committee इस को examine करेगी इस लिये time limit को बढ़ाया जाये।

**ਸ੍ਰੀ ਚੰਦਨ ਲਾਲ ਜੈੜਾ** (ਅਮ੍ਰਿਤਸਰ ਸ਼ਹਿਰ ਉੱਤਰੀ) : ਸਪੀਕਰ ਸਾਹਿਬ, ਡਾਕਟਰਾਂ ਪਾਸੋਂ advice ਆ ਗਈ ਹੈ ਅਤੇ Select Committee ਦੇ ਇਕ ਸਰਕੂਲਰ ਵਿਚ ਦਸਿਆ ਗਿਆ ਹੈ ਕਿ ਗੋਰਮੈਂਟ ਆਫ ਇੰਡੀਆ ਵੀ ਇਸ ਸੰਬੰਧ ਵਿਚ rules ਬਣਾ ਰਹੀ ਹੈ। ਅਸੀਂ ਉਸ ਦੀ ਉਡੀਕ ਵਿਚ ਸੀ ਕਿ ਉਹ ਫੈਸਲਾ ਕਰ ਲੈਣ ਅਤੇ ਉਸ ਫੈਸਲੇ ਦੇ ਆਧਾਰ ਤੇ ਜੋ ਗੋਰਮੈਂਟ ਆਫ ਇੰਡੀਆ ਇਸ ਸਬੰਧ ਵਿਚ ਕਰੇ, ਇਸ ਮਸਲੇ ਤੇ ਫਿਰ ਵਿਚਾਰ ਕੀਤਾ ਜਾਵੇ। ਇਸ ਲਈ ਹੋਰ time ਇਸ motion ਰਾਹੀਂ ਮੰਗਿਆਂ ਗਿਆ ਹੈ ਅਤੇ ਇਹ time limit extend ਕਰ ਦੇਣੀ ਚਾਹੀਦੀ ਹੈ।

**Mr. Speaker** : Question is—

That the time fixed for presenting the final Report of the Joint Select Committee on the Punjab State Medical Practitioners' Registration Bill, may be extended till the 31st of August, 1956.

*The motion was carried.*

---

## THE KURUKSETRA UNIVERSITY BILL, 1956

**Minister for Public Works and Education** (Sardar Gurbachan Singh Bajwa) : Sir, I beg to move—

That the Kuruksetra University Bill, as passed by the Punjab Legislative Council be taken into consideration.

ਇਹ ਬਿਲ, ਸਪੀਕਰ ਸਾਹਿਬ, ਆਪਣੇ ਆਪ ਵਿਚ ਇਕ ਰੋਸ਼ਨੀ ਪਾਉਣ ਵਾਲਾ ਬਿਲ ਹੈ। ਸੰਸਕ੍ਰਿਤ ਦੀ ਇਕ ਨਵੀਂ ਯੂਨੀਵਰਸਟੀ ਕੁਰੁਖਸ਼ੇਤਰ ਵਿਖੇ ਸਥਾਪਤ ਕੀਤੀ ਜਾ ਰਹੀ ਹੈ। ਅਜ ਖਾਸ ਧਿਆਨ ਇਸ ਗਲ ਵਲ ਦਿਤਾ ਜਾ ਰਿਹਾ ਹੈ ਕਿ ਉਸ ਜ਼ਬਾਨ ਨੂੰ ਜਿਸ ਨੇ ਸਾਡੇ ਦੇਸ਼ ਦੀਆਂ ਬੋਲੀਆਂ ਨੂੰ ਤਰੱਕੀ ਦਿੱਤੀ, ਤਰੱਕੀ ਦਿਤੀ ਜਾਵੇ। ਅਸਲ ਵਿਚ ਸੰਸਕ੍ਰਿਤ ਹੀ ਭਾਰਤੀ ਜ਼ਬਾਨਾਂ ਦੀ ਮਾਂ ਹੈ

ਅਤੇ ਜਦੋਂ ਤਕ ਸਾਡੇ ਨੌਜਵਾਨ ਇਸ ਵਿਚ ਮੁਹਾਰਤ ਹਾਸਲ ਨਹੀਂ ਕਰਦੇ ਓਨੇਂ ਚਿਰ ਤਕ ਹੋਰਨਾਂ ਬੋਲੀਆਂ ਨੂੰ ਸਿਖਾਉਣਾ ਮੁਸ਼ਕਲ ਹੋਵੇਗਾ । ਸਾਡੇ ਪ੍ਰਾਂਤ ਵਿਚ ਅਤੇ ਗਵਾਂਢੀ ਪ੍ਰਾਂਤਾਂ ਪੇਪਸੂ ਅਤੇ ਹਿਮਾਚਲ ਵਿਚ ਸੰਸਕ੍ਰਿਤ ਵਿਦਿਆ ਦੇ ਪ੍ਰਚਾਰ ਲਈ ਕੋਈ ਸੰਸਥਾ ਨਹੀਂ ਇਸ ਲਈ ਸੰਸਕ੍ਰਿਤ ਦੀ learning ਵਾਸਤੇ ਇਕ ਯੂਨੀਵਰਸਟੀ ਦੀ ਲੋੜ ਸੀ ਜਿਥੇ ਸੰਸਕ੍ਰਿਤ ਨਾਲ ਪਿਆਰ ਕਰਨ ਵਾਲੇ research ਕਰ ਸਕਣ । ਇਹ ਯੂਨੀਵਰਸਟੀ ਤਜਰਬੇ ਦੇ ਤੌਰ ਤੇ ਇਕ ਮੁਕਾਮੀ ਯੂਨੀਵਰਸਟੀ ਹੋਵੇਗੀ ਜਿਸ ਵਿਚ research ਕਰਨ ਵਾਲੇ ਅਤੇ ਵਿਦਿਆ ਪ੍ਰਾਪਤ ਕਰਨ ਵਾਲੇ ਅਤੇ ਵਿਦਿਆ ਦੇਣ ਵਾਲੇ ਯੂਨੀਵਰਸਟੀ ਦੇ ਅੰਦਰ ਹੀ ਰਹਿਣਗੇ । ਤਾਂ ਜੋ ਪੜ੍ਹਨ ਵਾਲਿਆਂ ਅਤੇ ਸਿਖਾਉਣ ਵਾਲਿਆਂ ਦਾ ਆਪਸ ਵਿਚ ਮੇਲ ਮਿਲਾਪ ਰਹਿ ਸਕੇ ਅਤੇ ਸਿਖਾਉਣ ਵਾਲਿਆਂ ਦਾ ਪ੍ਰਭਾਵ ਵਿਦਿਆਰਥੀ ਲੈ ਸਕਣ । ਇਹ ਨਵਾਂ ਤਜਰਬਾ ਕਰਨ ਲਈ ਨਵੀਂ ਯੂਨੀਵਰਸਟੀ ਬਣਾਈ ਗਈ ਹੈ ਅਤੇ ਇਸ ਦਾ ਖਰੜਾ ਤੁਹਾਡੇ ਸਾਹਮਣੇ ਪੇਸ਼ ਕੀਤਾ ਗਿਆ ਹੈ । ਦੇਸ਼ ਦੇ ਸੁਤੰਤਰ ਹੋਣ ਤੋਂ ਬਾਦ ਇਹ ਅਨੁਭਵ ਕੀਤਾ ਗਿਆ ਹੈ ਕਿ national ਅਤੇ regional languages ਦੀ ਤਰੱਕੀ ਲਈ ਸੰਸਕ੍ਰਿਤ ਵਲ ਧਿਆਨ ਦੇਣ ਦੀ ਕਿਨੀ ਲੋੜ ਹੈ । ਅਤੇ ਸੰਸਕ੍ਰਿਤ ਵਿਚ ਹੀ ਵੱਡਾ ਖਜ਼ਾਨਾ ਹੈ । ਇਹ ਕਿਹਾ ਜਾਂਦਾ ਹੈ ਕਿ ਬਾਹਰਲੇ ਦੇਸ਼ ਜਿਨ੍ਹਾਂ ਨੇ ਵਡੇ ਵਡੇ ਤਜਰਬੇ ਕੀਤੇ ਅਤੇ ਅਜ ਤਰਕੀ ਦੇ ਸ਼ਿਖਰ ਤੇ ਪੁਜ ਗਏ ਹਨ, ਉਹ ਸਾਡੇ ਦੇਸ਼ ਵਿਚੋਂ ਸੰਸਕ੍ਰਿਤ ਦੇ ਕਈ ਹਥ ਲਿਖੇ ਗ੍ਰੰਥ ਲੈ ਗਏ ਸਨ ਅਤੇ ਉਨ੍ਹਾਂ ਨੂੰ ਪੜ੍ਹ ਕੇ ਅਤੇ ਵਿਚਾਰ ਕਰਕੇ ਅਜ ਐਨੇ ਅਗਾਂਹ ਵਧ ਗਏ ਹਨ । ਅਸੀਂ ਕਿਉਂ ਜੋ ਆਪਣੇ ਇਸ ਖਜ਼ਾਨੇ ਦੀ ਖੋਜ ਨਹੀਂ ਕੀਤੀ ਇਸ ਲਈ ਪਿਛੇ ਰਹਿ ਗਏ ਹਾਂ । ਇਹ ਸਾਡੀ misfortune ਸੀ । ਇਸ ਲਈ ਸੰਸਕ੍ਰਿਤ ਦੀ ਖੋਜ ਅਤੇ ਅਧਿਅਨ ਲਈ ਇਹ ਯੂਨੀਵਰਸਟੀ ਬਣਾਈ ਜਾ ਰਹੀ ਹੈ ਜਿਸ ਨਾਲ national development ਅਤੇ education reconstruction ਦੇ ਕੰਮਾਂ ਨੂੰ ਪੂਰਾ ਕੀਤਾ ਜਾਵੇਗਾ ।

ਇਸ ਬਿਲ ਨੂੰ ਅਪਰ ਹਾਊਸ ਵਿਚ unanimous support ਮਿਲੀ ਹੈ । ਅਤੇ ਉਨ੍ਹਾਂ ਵੱਲੋਂ ਪਾਸ ਕੀਤਾ ਗਿਆ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਸ ਵਿਚ ਕਿਸੇ ਵੀ ਪਖ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ ਅਤੇ ਮੈਂ ਆਸ ਕਰਦਾ ਹਾਂ ਕਿ ਇਥੇ ਬੈਠੇ ਸਾਰੇ ਮੈਂਬਰ ਇਸ ਨੂੰ support ਕਰਨਗੇ ।

**Mr. Speaker** : Motion moved—

That the Kuruksetra University Bill, as passed by the Punjab Legislative Council, be taken into consideration.

**पंडित श्री राम शर्मा** (सोनीपत) : स्पीकर साहिब, मुझे बहुत खुशी है इस बात की कि हमारी गवर्नमेंट आज Kuruksetra University Bill पास करवा रही है। हमारे Upper House ने इस बिल को पहले ही सर्व सम्मति से पास किया है, जैसा कि अभी हमारे मंत्री जी ने बतलाया है और आज हमारी विधान सभा में भी यह बिल पेश किया गया है।

हमारे खुश होने की एक बात यह भी है कि हरियाना प्रान्त में और अम्बाला डिवीज़न में पंजाब की history के अन्दर यह पहला मौका है कि Government की तरफ से एक residential यूनीवर्सिटी खोली जा रही है। यह बहुत खुशी की बात है।

दूसरी बात यह है कि संस्कृत, प्राकृत और जो भी अन्य पुरानी ज़बानें हैं उन सब का source है, मम्बा है। Modern ज़बानें इसी से निकली हैं और इस संस्कृत ज़बान

[पंडित श्री राम शर्मा]

की शिक्षा के सम्बन्ध में हमारी सरकार के शिक्षा विभाग का ध्यान गया है और जाना भी चाहिये था । इस की जरूरत भी थी ।

पिछले दिनों जब हमारे देश के प्रधान मंत्री रूस, China और दूसरे मुल्कों की यात्रा पर गये तो वह भी यही impression लेकर आए कि किसी भी आज़ाद मुल्क की तरक्की और इज्ज़त के लिये उस की प्राचीन सभ्यता तथा संस्कृति को सामने लाने और उत्साह देने की जरूरत है । हमारे इस देश में जहां अंग्रेज और ग़ैर मुल्कों के लोग राज्य करते थे और बहुत अरसा करते रहे तो उन्होंने हमारी प्राचीन सभ्यता को उत्साह न दिया । जब कभी भी कोई अपनी हुकूमत किसी मुल्क पर चलाता है तो वह अपनी सभ्यता और civilization का प्रचार करता है, उस देश की प्राचीन सभ्यता पीछे रह जाती है । यही हाल हमारे देश का हुआ । आज हम आजाद हो चुके हैं और वक्त आ गया है कि अपनी ज़बानें मुल्क के अन्दर रायज हों और जो रायज़ हों उन की बढ़ौत्री हो । उन्हें ज्यादा से ज्यादा तरक्की मिले । बल्कि ज़रूरत इस बात की भी है कि पुराने ज़माने में हमारी जो ज़बान थी जिस की बिना पर हमारी civilization और सभ्यता चली और उभरी और इतने दिनों तक चली आई उस की उन्नति हो । और जिस ज़बान को गैर मुल्क के लोगों की हुकूमत के अन्दर पीछे डाल दिया गया था उसे आज़ाद मुल्क में फिर से तरक्की दी जाए ।

जैसा कि इस बिल के Statement of Objects and Reasons में बतलाया गया है कि यहां पर एक residential univeristy होगी और इस का काम यह होगा कि encouragement of higher education तो यह बहुत अच्छी बात है ।

इस की ज़रूरत ऊंची शिक्षा और research के लिये पड़ी । इस लिये कहते हैं कि higher education और research specially in Sanskrit, Prakrit and Modern Indian Languages as also in philosophy, ancient Indian history, and other aspects of Indology को ध्यान में रखते हुए यह University बनाई जा रही है । तो यह सारे ही मकसद और objectives इस काबिल हैं कि मैं समझता हूं कि हम ने पिछले नौ साल तो ऐसे ही गंवाए और नौ साल का अरसा यह बात करने में ही लगा दिया है । यह चीज़ भी की तो है मगर कोई जल्दी वाली बात नहीं की गई । यह बहुत अच्छी चीज़ है कि संस्कृत की जो importance होनी चाहिये थी और ऊंचा दर्जा होना चाहिये था उस को ध्यान में रख रहे हैं और उस में research वग़ैरा शामिल करके यह कुरुक्षेत्र University खोल रहे हैं । लेकिन, स्पीकर साहिब, मुझे यह देख कर हैरानी होती है कि इस बिल के लिये यह सब कुछ लिख तो दिया गया है और बड़ी बड़ी चीज़ों का बयान किया गया है कि यह होगा और वह होगा इस बिल के title में भी लिखते हैं कि—

> A Bill to establish and incorporate a unitary teaching and residential University at Kuruksetra for the encouragement of higher education and research, especially in Sanskrit, Prakrit and Modern Indian Languages as also in Indian Philosophy, Ancient Indian History and other aspects of Indology.

वही लफ़्ज़ हैं जो मैं ने पहले पढ़े थे इस बिल के शुरु करने में और आखिर के अन्दर जो objects and reasons दिए हैं उन में यह तो सब बातें आती हैं और अलफाज आते हैं जो मैं ने पढ़े हैं लेकिन जहां तक इन चीजों का इस Act से ताल्लुक है पहली क्लाज़ से लेकर आखरी schedule तक जो भी provisions इस बिल में हैं उन के अन्दर कहीं एक जगह भी संस्कृत का लफ़्ज़ नज़र नहीं आता, प्राकृत का, Indian philosophy का, ancient Indian history वगैरा वगैरा जो लफ़्ज़ मैं ने पहले भी पढ़े हैं उन का कहीं भी कोई जिकर नहीं मिलता। Act के अन्दर इन चीजों की कोई वज़ाहत नहीं है।

**शिक्षा मंत्री** : कुलपति का तो ज़िकर है (हंसी)।

**पंडित श्री राम शर्मा** : हमारे मंत्री जी फरमाते हैं कि कुलपति का लफ़्ज़ आ गया है यानी इस लफ़्ज़ के अन्दर ancient Indian History भी आ गई modern languages, Sanskrit और Prakrit वगैरा भी आ गईं। वैसे Act में यानी सारे बिल में सिवाए title और इन के objects and reasons के इन अलफ़ाज़ का कहीं नामो निशान नहीं है। University को कहते हैं कि बड़े इख्तियारात दिये गये हैं और क्लाज़ चार में 'A' से लेकर 'L' तक देते चले गये हैं कि University यह करेगी वह करेगी।

> The University shall exercise the following powers and perform the following duties namely,—
>
> (a) to (l).

यह ठीक है कि title में लिख दिया, बिल की Statement of Objects and Reasons में लिख दिया कि University संस्कृत, प्राकृत, modern languages वगैरा वगैरा जो मैं पहले पढ़ कर सुना चुका हूं में research करेगी मगर सारे Act में और कहीं इस चीज़ का जिकर नहीं। आगे Act को अगर पढ़ें जिस में कि कानूनी provisions हैं उन में लिखते हैं कि 'to provide for research and instruction in such branches of learning as the University may think fit,' research का क्या है वह चाहें French में कर लें, Arabic में कर लें यह जरूरी नहीं है कि वह संस्कृत और प्राकृत में ही करें। Learning कोई महदूद चीज़ नहीं है मुल्क के अन्दर बेशुमार branches of learning हैं किसी में research हो सकती है। फिर बड़े आराम से कहते हैं कि University provide करे।

> "to provide for research and instruction in such branches of learning as the University may think fit and to take such steps as it considers necessary for the advancement of learning and dissemination of knowledge".

इस के बाद इस सारे बिल में कोई कानूनी क्लाज़ नहीं और न ही इस में कोई वज़ाहत है। आखिर अब यह बात तो सिर्फ यही जानें कि इन के पास क्या तरीका है और कौनसा कानून है कि इस Act के पास करने के बाद उन को मजबूर करेंगे कि University वही बातें करे जो कि इन्होंने बड़े कमाल से title और objectives में दी हैं मैं इस बिल की मुखालिफत नहीं करता बल्कि मैं तो इस बिल के draft करने वालों और मिनिस्टर साहिब की खूबियां बतला

[पंडित श्री राम शर्मा]

रहा हूं। फर्ज करें कि वह इन की बात न मानें और कहें कि हम पहले काम ग्रीक से शुरु करते हैं और फिर आहिस्ता २ संस्कृत तक पहुंचेंगे और बाद में देखेंगे।

**Minister for Revenue and Irrigation** : I will refer the hon. Member to sub-clause (h) of clause 4 which reads as under :—

"to do all such things as may be necessary, incidental or conducive to the attainment of all or any of the objects of the University."

**पंडित श्री राम शर्मा** : मिनिस्टर साहिब फरमाते हैं कि (h) के अन्दर यह सब कुछ आ गया है मगर उस में भी कोई clear बात होनी चाहिये थी। जो आप के objectives हैं मैं मानता हूं कि उन में आप बड़े बड़े काम सौंप रहे हैं मगर जो बात असली है उसे साफ साफ क्यों नहीं कहते vague क्यों रखते हैं। Sub-clause (h) के अन्दर भी कोई वज़ाहत नहीं है। मैं यह शक नहीं करता कि University इन चीज़ों के उलट काम करेगी मगर मैं यह कहना चाहता हूं कि जो आप कुरुक्षेत्र University बिल बना रहे हैं उस में खामियां हैं। जो चीज़ आप के objectives में है वह इस Act के अंदर आनी चाहिये थी। सिर्फ अंदाज़े लगाने से ही काम नहीं चलेगा। इस के इलावा एक और चीज़ है। यहां कहा गया है कि "Kulapati and Upkulapati etc. shall be persons appointed in this behalf by the State Government" मैं पूछता हूं कि क्यों आप हर बात के अन्दर अपनी टांग अड़ाते जाते हैं ?

**लोक कार्य तथा शिक्षा मंत्री** : आप को भी कर देंगे।

**पंडित श्री राम शर्मा** : अगर मुझे आपने कर दिया तो भी किस्सा खत्म नहीं हुआ। मैं क्या कर सकता हूं ? मैं चाहता हूं कि जो भी आए election से आए और अकल से आए। मैं यह पूछना चाहता हूं कि क्या Government का इतनी patronages से पेट नहीं भरा है ? यह एक elected body होनी चाहिये थी जिस तरह कि Universities का अकसर administration चलता है। आखरी बात मैं यह कहना चाहता हूं कि इस बिल में यह २ कमियां हैं और इस के अलावा और भी होंगी मगर यह बाद में ठीक की जा सकती हैं। यह बिल इतना ज़रूरी है कि हरियाना प्रान्त की history के अन्दर यह पहला मौका है कि वहां भी कोई University खुल रही है। यह बात भी खुशी की ही है कि संस्कृत की तरफ भी जिसे कि सब ज़बानों की मां कहा जाता है ख्याल किया गया है और मुझे बतौर एक Indian और ब्राह्मण के भी इस बात से रगबत है। मैं चाहता हूं कि इस नेक काम के बिल को बावजूद खामियों के, मिनिस्टर साहिब की लापरवाही के, draft करने वालों की लापरवाही के जल्दी पास कर देना चाहिये।

**श्री देव राज सेठी** (रोहतक) : अध्यक्ष महोदय, मैं इस बिल के पेश करने पर अपनी सरकार को मुबारिकबाद देता हूं।

**पंडित श्री राम शर्मा** : ओह मैं तो देना भूल ही गया।

**श्री देव राज सेठी** : वक्त बहुत थोड़ा है। बोलना मैं भी चाहता हूं, और भी चाहेंगे, मगर मैं खुद मिसाल कायम करता हूं कि दिल में वलवले होते हुए भी नहीं बोलता। मैं चाहता हूं

कि जो एक घंटा बाकी रह गया है इस के अन्दर इस बिल को पास करने की करें और ज्यादा बोलने की कोशिश न करें ।

**श्री रला राम** (मुकेरियां) : अध्यक्ष महोदय, इस बिल को ला कर हमारे शासन ने न सिर्फ इस राज्य की बल्कि सारे भारत की बड़ी भारी सेवा की है जिस के लिये कि मैं उन को हार्दिक बधाई देता हूं । अब जब कि हम स्वतन्त्र हो गए हैं आज हमारे सारे culture का मूल संस्कृत है और उसे हमें उन्नत करने के हर प्रकार के प्रयत्न करने चाहियें । यदि संस्कृत की उन्नति होती है तो जितनी भी भारत की भाषाएं हैं वह स्वयं उन्नत हो जाती हैं । हिंदी, पंजाबी, गुजराती, बंगाली वगैरह वगैरह सब इस के उन्नत होने से ही उन्नति कर सकती हैं । इस लिये इस बिल को लाकर जिस का मुख्य उद्देश्य यह है कि संस्कृत की इस प्रान्त के अन्दर उन्नति की जाए और promote किया जाए एक बड़ी भारी जरूरत को हमारी सरकार ने पूरा किया है । यह कुरुक्षेत्र University जिस का कि इस बिल में ज़िकर किया गया है residential type की होगी । मैं समझता हूं कि यह तो एक और खूबी की बात इस में है । हमारी जो मौजूदा University है वह एक affiliation और examining body है । हमारे पंजाब के अन्दर इस प्रकार की University की जो कि residential type की हो, बड़ी ज़रूरत थी । भारत के दूसरे हिस्सों में ऐसी Universities पाई जाती हैं ।

बज़ाते खुद यह बड़ा अच्छा modern type है जिस को हमें रायज करना चाहिये । यह ठीक है कि हमें examining University की भी ज़रूरत है । सारे देश की अवस्था को देख कर यदि कोई residential University न हो तो हमारी शिक्षा का ढांचा अधूरा रह जाता है । मैं समझता हूं कि इस बिल को पास करके हमारी गवर्नमैण्ट ने बड़ी कमी को दूर करने का प्रयत्न किया है । पंजाब में residential type की University कायम होगी और कुरुक्षेत्र में बहुत सोच विचार के बाद एक पवित्र भूमि में जहां कृष्ण भगवान ने गीता का अमर गान गाया । इस जगह के साथ संस्कृत साहित्य का विशेष सम्बन्ध है । उस जगह को चुन कर एक निहायत अच्छी बात की गई है । यह कुरुक्षेत्र यूनिवर्सिटी बिल हमारे राज्य की बड़ी भारी ज़रूरत को पूरा करता है । मैं समझता हूं कि दूसरे प्रान्तों के विद्यार्थी यहां आकर शिक्षा ग्रहण करेंगे । ढांचा इस प्रकार से रखा गया है कि यहां हिंदी, पंजाबी और दूसरी भाषाएं भी पढ़ाई जायेंगी । यह बिल निहायत आला है और भारी कमी को पूरा करता है । मैं ऐसा बिल लाने के लिये गवर्नमैण्ट को हार्दिक बधाई देता हूं और सदन से प्रार्थना करता हूं कि वह इस बिल को पास कर के इस भारी जरूरत को पूरा करे ।

**श्री बनारसी दास गुप्ता** (थानेसर) : आदरणीय स्पीकर महोदय, कुरुक्षेत्र किसी ज़माने में बनारस की तरह seat of learning था और हिंदुस्तान के हर हिस्से से विद्यार्थी वहां से पढ़ कर जाते थे । ज़माने के चक्कर ने वह चीज़ें खत्म कर दीं और वह एक ऐसी अवस्था में आ गया है कि आज कल वहां एक भी पाठशाला संस्कृत पढ़ने के लिये नहीं है । मैं समझता हूं कि आज़ादी के बाद पंजाब गवर्नमैण्ट ने एक सही कदम उठाया है । बहुत दफा हिंदुस्तान के बड़े बड़े आदमी अर्थात् गवर्नर और Viceroy जब वहां पर गये तो हमारी

[श्री बनारसी दास गुप्ता]

तरफ से ऐसे resolution पास किये गये कि वहां पर seat of learning होनी चाहिये। कोई ऐसी institution वहां होनी चाहिये जो संस्कृत को ऊंचा उठा सके। वहां छोटी छोटी institutions और पाठशालाएं खोली गईं लेकिन कामयाबी न हुई। कुरुक्षेत्र को छोटा काशी कहा जाता था। मैं समझता हूं कि पंजाब की हकूमत ने और पिछली हमारी मिनिस्टरी ने इस बारे में पूरी कोशिश की और उन को इस बात का श्रेय प्राप्त है। गवर्नर साहिब ने खास तौर पर इस मामले में keen interest लिया। मैं उन सब का नाम नहीं लूंगा लेकिन काटजू साहिब और गैडगिल साहिब ने हमें वायदा किया कि वह यहां एक बड़ी University बनायेंगे। हम समझते हैं कि यह प्राचीन सभ्यता की जगह है और यहां हमारी प्राचीन सभ्यता तरक्की कर सकती है। कुरुक्षेत्र में University कायम करने से कुरुक्षेत्र का मान नहीं बल्कि भारत वर्ष का मान है। यह step हमें दुनिया की नज़रों में ऊंचा करेगा। मैं इस बिल की पुर ज़ोर ताईद करता हूं। इस सिलसिले में मैं एक और बात कहना चाहता हूं कि 10 मील के radius की बजाये 25 मील कर दिया जाये। इस संशोधन का मैं ने नोटिस दिया है और वह हाऊस के सामने आयेगा जिस वक्त इस बिल पर consideration clause by clause होगी। इस सिलसिले में एक आदमी ने एक लाख रुपये की रकम donate करने का वायदा किया है इस ख्याल से कि वहां पर ऐसी University बनाये जाने का विचार किया जा रहा है। वहां controversy भी चल रही है कि यह University तालाब के किनारे बनाई जाये तो ज्यादा अच्छा होगा। इस चीज़ को consider कर लिया जाये।

**श्री गोपी चंद गुप्ता** (पुण्डरी) : आज जब हमारी गवर्नमैण्ट ने यह बिल हाऊस के सामने पेश किया तो हमें पुराने ज़माने की याद आ जाती है। जब यहां हिंदुस्तान में Nalanda और Taxila Universities कायम थीं। कुरुक्षेत्र की तारीख हिंदुस्तान की तारीख से वाबस्ता है। यह बिल हाऊस के सामने बहुत पहले आ जाना चाहिये था। मैं समझता हूं कि यह University सिर्फ थोड़े से दायरे में नहीं बल्कि बाहर के रहने वालों के लिये Modern Indian Languages की तालीम हासिल करने के लिये शोहरत करेगी जो हमारी पुरानी Universities रखती थीं। इन शब्दों के साथ मैं इस बिल के लाने के लिये गवर्नमेंट का धन्यवाद करता हूं और उम्मीद करता हूं कि यह बिल पास हो जायेगा।

**ਸਰਦਾਰ ਸਰੂਪ ਸਿੰਘ** ( ਅਮ੍ਰਿਤਸਰ ਸ਼ਹਿਰ ਪੂਰਬ ) : ਸਪੀਕਰ ਸਾਹਿਬ, ਇਸ ਬਿਲ ਨੂੰ ਹਾਊਸ ਵਿਚ ਲਿਆ ਕੇ ਪੰਜਾਬ ਸਰਕਾਰ ਨੇ ਸਾਬਤ ਕੀਤਾ ਹੈ ਕਿ ਉਸ ਦੀ sense of priority ਬਹੁਤ ਕਮਜ਼ੋਰ ਹੈ। ਸੂਬੇ ਦੇ ਹੋਰ ਕਈ ਮਸਲੇ ਹਨ ਜਿਨ੍ਹਾਂ ਵਲ ਧਿਆਨ ਦੇਣ ਦੀ ਬੜੀ ਲੋੜ ਹੈ। Development ਦੇ ਖਰਚਾਂ ਤੇ ਇਕ ਇਕ ਪੈਸੇ ਦੀ ਲੋੜ ਹੈ। ਪੰਜਾਬ ਯੂਨੀਵਰਸਟੀ ਦੀ ਹਾਲੇ ਤੱਕ ਕੋਈ ਬਿਲਡਿੰਗ ਨਹੀਂ। ਇਸ ਤੋਂ ਅਲਾਵਾ ਪੰਜਾਬੀ ਸੂਬੇ ਦੀ regional ਜ਼ਬਾਨ ਮੰਨੀ ਜਾ ਚੁੱਕੀ ਹੈ। ਇਸ ਸੰਬੰਧ ਵਿਚ ਸਾਲ ਹਾ ਸਾਲ ਤੋਂ ਮੰਗ ਕੀਤੀ ਜਾ ਰਹੀ ਹੈ ਕਿ ਇਸ ਲਈ ਪੰਜਾਬੀ department ਹੀ ਬਣਾ ਦਿਓ ਪਰ ਉਹ ਵੀ ਨਦਾਰਦ ਹੈ। ਪੰਜਾਬ ਦੀ ਸਰਕਾਰ ਸਾਡੀ ਮਾਤ੍ਰੀ ਜ਼ਬਾਨ ਦੀ ਉੱਨਤੀ ਲਈ ਟਸ ਤੋਂ ਮਸ ਨਹੀਂ ਹੁੰਦੀ ਤੇ ਇਕ ਆਨਾ ਵੀ ਖਰਚਣ ਨੂੰ ਤਿਆਰ ਨਹੀਂ ਹੁੰਦੀ।

ਸੂਬੇ ਦੀਆਂ ਜ਼ਬਾਨਾਂ ਨੂੰ ਫਰੋਗ਼ ਦੇਣ ਲਈ vocabulary ਦੀ ਲੋੜ ਹੈ ਤੇ ਉਨ੍ਹਾਂ ਨੂੰ ਉਚੇ standard ਤੇ ਲਿਆਉਣ ਲਈ ਸਰਕਾਰ ਕੁਝ ਨਹੀਂ ਕਰ ਸਕੀ । ਇਸ ਵਾਸਤੇ ਸਰਕਾਰ ਇਹ ਬਹਾਨਾ ਕਰਦੀ ਆਈ ਹੈ ਕਿ ਉਸ ਕੋਲ ਪੈਸੇ ਨਹੀਂ । ਪਰ ਦੂਜੇ ਪਾਸੇ ਇਹ ਬਿਲ ਪੇਸ਼ ਕੀਤਾ ਜਾ ਰਿਹਾ ਹੈ ਜਿਹੜਾ ਅੱਟ ਤੋਂ ਅੱਟ ਇਸ ਗੱਲ ਨੂੰ ਗ਼ਲਤ ਸਾਬਤ ਕਰਦਾ ਹੈ ਕਿ ਸਾਡੀ ਸਰਕਾਰ ਕੋਲ ਪੈਸੇ ਨਹੀਂ ਤੇ ਇਸ ਗੱਲ ਨੂੰ ਵੀ establish ਕਰਦਾ ਹੈ ਕਿ ਗਵਰਨਮੈਂਟ ਦੀ sense of priority ਬਿਲਕੁਲ ਨਦਾਰਦ ਹੈ । ਮੇਰੇ ਖਿਆਲ ਵਿਚ ਪੰਜਾਬ ਗਵਰਨਮੈਂਟ ਸਮਝਦੀ ਹੈ ਜਿਵੇਂ ਪੰਜਾਬ ਇਕ ਅਲਹਿਦਾ ਮੁਲਕ ਹੈ । ਮੈਂ, ਸਪੀਕਰ ਸਾਹਿਬ, ਆਪ ਦੁਆਰਾ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਹਿੰਦੁਸਤਾਨ ਦਾ ਇਕ ਹਿੱਸਾ ਹੈ । ਜੇ ਇਸ ਨੂੰ ਅਸੀਂ ਹਿੰਦੁਸਤਾਨ ਦਾ ਇਕ ਹਿੱਸਾ ਸਮਝੀਏ ਤਾਂ ਸੰਸਕ੍ਰਿਤ ਜ਼ਬਾਨ ਦੀ ਉੱਨਤੀ ਲਈ ਪਹਿਲਾਂ ਹੀ ਬੜੇ ਇੰਤਜ਼ਾਮ ਹਨ । ਇਸ ਤੋਂ ਮੇਰਾ ਇਸ਼ਾਰਾ Benaras University ਵੱਲ ਹੈ ।

ਬਨਾਰਸ University ਵਿਚ ਇਸ ਜ਼ਬਾਨ ਨੂੰ ਸਿੱਖਣ ਲਈ, ਜਿਹੜੀ ਕਿ ਹਿੰਦੁਸਤਾਨ ਦੀ ਸਪੋਕਨ ਜ਼ਬਾਨ ਨਹੀਂ ਹੈ, ਹਰ ਤਰ੍ਹਾਂ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਗਈਆਂ ਹਨ। ਉਥੇ ਜਾ ਕੇ ਵਿਦਿਆਰਥੀ ਇਸ ਜ਼ਬਾਨ ਨੂੰ study ਕਰ ਸਕਦੇ ਹਨ । ਉਹ ਬਾਹਰ ਵੀ ਇਸ ਜ਼ਬਾਨ ਨੂੰ ਫੈਲਾ ਸਕਦੇ ਹਨ । ਜੇ ਕਰ ਇਹ ਸਭ ਕੁੱਝ ਹੁੰਦਿਆਂ ਸੁੰਦਿਆਂ ਦੇਸ਼ ਦੀ planning ਨੂੰ co-ordinate ਕਰਨਾ ਹੈ ਤਾਂ ਇਹ ਬਿਲ ਗ਼ੈਰ ਜ਼ਰੂਰੀ ਹੈ । ਯੂਨੀਵਰਸਟੀ ਨੂੰ ਸੈਂਕਸ਼ਨ ਕਰਨਾ ਸੈਂਟਰ ਦੇ ਹੱਥ ਹੈ । ਜਦੋਂ ਤਕ ਸੈਂਟਰ ਯੂਨੀਵਰਸਟੀ ਨੂੰ ਬਣਾਉਣ ਦੀ sanction ਨਹੀਂ ਦਿੰਦਾ ਉਸ ਵਕਤ ਤੱਕ ਸਾਡੀ ਗੌਵਰਨਮੈਂਟ ਯੂਨੀਵਰਸਟੀ ਨਹੀਂ ਬਣਾ ਸਕਦੀ । ਸੈਂਟਰ ਤਦ ਹੀ sanction ਦੇਵੇਗਾ ਜਦੋਂ ਉਹ ਵੇਖੇਗਾ ਕਿ ਇਸ ਯੂਨੀਵਰਸਟੀ ਦੀ ਸਾਨੂੰ ਬਹੁਤ ਜ਼ਰੂਰਤ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਪੰਜਾਬ ਗਵਰਨਮੈਂਟ ਨੂੰ ਉਨ੍ਹਾਂ ਗੱਲਾਂ ਨੂੰ ਲਾਂਭੇ ਰਖ ਕੇ, ਜਿਨ੍ਹਾਂ ਦੀ ਜ਼ਰੂਰਤ ਸਾਨੂੰ ਅਸਲ ਮਾਹਿਨਿਆਂ ਵਿਚ ਨਹੀਂ ਹੈ, ਇਸ problem ਨੂੰ consider ਕਰਨਾ ਚਾਹੀਦਾ ਹੈ । ਮੇਰਾ basic ਇਤਰਾਜ਼ ਇਸ ਬਿਲ ਉਪਰ ਇਹ ਹੈ ਕਿ ਸਾਨੂੰ ਇਸ ਚੀਜ਼ ਦੀ ਬਿਲਕੁਲ ਲੋੜ ਨਹੀਂ ਹੈ ।

ਇਸ ਤੋਂ ਮਜ਼ੀਦ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਹਾ ਗਿਆ ਹੈ ਕਿ ਸੰਸਕ੍ਰਿਤ ਜ਼ਬਾਨ unifying factor ਸਾਬਤ ਹੋਈ ਹੈ, ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ । ਮੈਂ ਤਾਂ ਇਹ ਸਮਝਦਾ ਹਾਂ ਕਿ ਜਿਹੜੀਆਂ provincial ਜ਼ਬਾਨਾਂ ਹੁੰਦੀਆਂ ਹਨ ਉਹ cementing factors ਹੁੰਦੀਆਂ ਹਨ । National ਜ਼ਬਾਨ ਨਹੀਂ ਹੁੰਦੀ । English ਜ਼ਬਾਨ cementing factor ਹੈ ਅਤੇ official language ਹੈ ਲੇਕਿਨ ਅਗਲੇ cementing factor ਨੂੰ ਤੋੜ ਕੇ ਇਕ ਐਸੀ ਜ਼ਬਾਨ ਨੂੰ cementing factor ਬਣਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਜਿਹੜੀ ਕਿ ਨਾਂ ਕਿਧਰੇ ਬੋਲੀ ਜਾਂਦੀ ਹੈ ਅਤੇ ਨਾ ਲਿਖੀ ਜਾਂਦੀ ਹੈ । ਇਹ ਕੰਮ ਕਰਨ ਵਿਚ ਤਾਂ ਇਕ ਸਦੀ ਲਗੇਗੀ ਅਤੇ ਰੁਪਿਆ ਖਰਚ ਹੋਵੇਗਾ । ਕੀ ਇਹ ਸਾਰੀ ਮੇਹਨਤ ਅਤੇ ਖਰਚ worthwhile ਹੋਵੇਗਾ ਕਿ ਇਕ ਐਸੀ ਜ਼ਬਾਨ ਨੂੰ ਲੈ ਕੇ ਕਿਹਾ ਜਾਏ ਕਿ ਸਾਰੇ ਦੇਸ਼ ਨੂੰ cement ਕਰਨਾ ਹੈ ਜਿਹੜੀ ਕਿ ਨਾ ਕਿਧਰੇ ਬੋਲੀ ਜਾਂਦੀ ਹੈ ਅਤੇ ਨਾ ਹੀ ਲਿਖੀ ਜਾਂਦੀ ਹੈ । ਇਹ ਬੜੀ ਗ਼ਲਤ ਗੱਲ ਹੈ; ਇਸ ਦਾ ਨਤੀਜਾ ਉਹ ਨਹੀਂ ਹੋਵੇਗਾ ਜਿਹੜਾ ਕਿ ਅਸੀਂ ਚਾਹੁੰਦੇ ਹਾਂ । South ਵਿਚ ਤਾਂ ਪਹਿਲੇ ਹੀ reaction ਹੈ

[ਸਰਦਾਰ ਸਰੂਪ ਸਿੰਘ]
ਰਿਹਾ ਹੈ। ਜੇ ਕਰ Northern India ਦੇ ਲੋਕੀ Southern India ਉਪਰ ਇਹ ਚੀਜ਼ force ਕਰਨ ਦੀ ਕੋਸ਼ਸ਼ ਕਰਨਗੇ ਤਾਂ ਯਕੀਨੀ ਤੌਰ ਤੇ ਉਹ ਦੇਸ਼ ਦੀ ਸੇਵਾ ਨਹੀਂ ਕਰਨਗੇ। ਮੈਂ ਸਮਝਦਾ ਹਾਂ ਕਿ ਜ਼ਬਾਨ ਦੇ ਮਸਲੇ ਵਿਚ ਤੱਸ਼ਦਦ ਅਤੇ ਜਬਰ ਮੁਤਲਿਕ ਕੰਮ ਨਹੀਂ ਦਿੰਦਾ। ਜ਼ਬਾਨ ਨੂੰ ਆਹਿਸਤਾ ਆਹਿਸਤਾ grow ਹੋਣ ਦੇਣਾ ਚਾਹੀਦਾ ਹੈ। ਉਸ ਨੂੰ normal course ਵਿਚ grow ਹੋਣ ਦੇਣਾ ਚਾਹੀਦਾ ਹੈ। ਅੰਗ੍ਰੇਜ਼ੀ ਜ਼ਬਾਨ ਪ੍ਰਚਲਿਤ ਹੈ ਤਾਂ ਉਸ ਦੇ ਬਾਰੇ ਵਿਚ ਇਹ ਕਹਾਵਤ ਮਸ਼ਹੂਰ ਹੈ ਕਿ ਆਪ ਨੂੰ ਕੋਈ ਫ਼ਿਕਰਾ ਅੰਗ੍ਰੇਜ਼ੀ ਜ਼ਬਾਨ ਦਾ ਨਹੀਂ ਮਿਲ ਸਕਦਾ ਜਿਸ ਵਿਚ ਕਿ ਕੋਈ ਨਾ ਕੋਈ ਲਫ਼ਜ਼ French ਦਾ ਨਾ ਹੋਵੇ। ਉਨ੍ਹਾਂ ਨੇ ਉਹ ਲਫ਼ਜ਼ anglicise ਕਰ ਲਏ ਹਨ। ਵਕਤ ਦੀ ਜ਼ਰੂਰਤ ਇਹ ਹੈ ਕਿ ਜਿਹੜੇ ਲਫ਼ਜ਼ ਸਾਡੀ ਵਰਤੋਂ ਵਿਚ ਆ ਚੁੱਕੇ ਹਨ ਉਨ੍ਹਾਂ ਨੂੰ ਅਸੀਂ ਅਪਣਾ ਲਈਏ। ਬਹੁਤ ਸਾਰੇ ਅਜਿਹੇ ਲਫ਼ਜ਼ ਹਨ ਜਿਹੜੇ ਅਸੀਂ ਆਮ ਵਰਤਦੇ ਹਾਂ। ਮਿਸਾਲ ਦੇ ਤੌਰ ਉਪਰ ਸਕੂਲ, University, ਕਾਲਿਜ ਵਗੈਰਾ। ਇਨ੍ਹਾਂ ਨੂੰ Indianize ਕਰ ਲੈਣਾ ਚਾਹੀਦਾ ਹੈ। ਉਨ੍ਹਾਂ ਨੂੰ ਇਹ ਵਹਿਮ ਮਨ ਵਿਚੋਂ ਕੱਢ ਛੱਡਣਾ ਚਾਹੀਦਾ ਹੈ ਕਿ ਇਨ੍ਹਾਂ ਲਫ਼ਜ਼ਾਂ ਨੂੰ ਅਪਣਾ ਕੇ ਅਸੀਂ ਗਿਰਾਵਟ ਦੇ ਭਾਗੀ ਬਣਾਂਗੇ, ਬਲਕਿ ਸਹੀ ਅਰਥਾਂ ਵਿੱਚ ਆਪਣੀ ਜ਼ਬਾਨ ਨੂੰ enrich ਕਰਾਂਗੇ। 100 ਸਾਲ ਦਾ ਅੰਗ੍ਰੇਜ਼ੀ ਜ਼ਬਾਨ ਦਾ ਅਸਰ ਸਾਡੀ ਜ਼ਬਾਨ ਉਪਰ ਹੈ, ਇਹ ਕੋਈ ਮਾਮੂਲੀ ਅਸਰ ਨਹੀਂ। ਇਸ ਨੂੰ ਕੋਈ ਸੱਜਣ ਰਬੜ ਲੈ ਕੇ ਨਹੀਂ ਮਿਟਾ ਸਕਦਾ। ਜੇ ਕਰ ਇਸ ਮੁਲਕ ਦਾ ਭਲਾ ਕਰਨਾ ਹੈ, ਇਸ ਨੂੰ ਤਰੱਕੀ ਦੀ ਰਾਹ ਉਪਰ ਲੈ ਜਾਣਾ ਹੈ ਤਾਂ ਇਹ ਜ਼ਰੂਰੀ ਹੈ ਕਿ ਜਿਹੜੇ ਲਫ਼ਜ਼ ਅੰਗ੍ਰੇਜ਼ੀ ਜ਼ਬਾਨ ਚੋਂ ਸਾਡੀ ਰੋਜ਼ਮੱਰਾ ਦੀ ਬੋਲ-ਚਾਲ ਵਿਚ ਆ ਚੁਕੇ ਹਨ ਉਨ੍ਹਾਂ ਨੂੰ ਅਪਣਾਇਆ ਜਾਵੇ ਅਤੇ ਉਨ੍ਹਾਂ ਨੂੰ ਵਰਤਿਆ ਜਾਵੇ। ਇਹ ਨਹੀਂ ਕਿ ਅਜਿਹੇ ਸ਼ਬਦ ਵਰਤੇ ਜਾਣ ਜਿਨ੍ਹਾਂ ਨੂੰ ਕੋਈ ਸਮਝੇ ਹੀ ਨਾਂ। ਮੈਂ ਇਸ ਨੂੰ ਹੋਰ ਵੀ derogatory ਸਮਝਦਾ ਹਾਂ ਕਿ ਉਨ੍ਹਾਂ ਨੇ ਲਫ਼ਜ਼ ਤਾਂ ਵਰਤੇ ਹਨ ਹਿੰਦੀ ਦੇ ਲੇਕਿਨ ਉਨ੍ਹਾਂ ਦਾ ਮਤਲਬ ਸਮਝਾਉਣ ਲਈ ਅੰਗ੍ਰੇਜ਼ੀ ਦੇ ਲਫ਼ਜ਼ ਵਰਤੇ ਹਨ। ਜਿਵੇਂ ਕੁਲਪਤੀ ਦਾ ਮਤਲਬ Chancellor ਦੇ ਰਾਹੀਂ ਸਮਝਾਇਆ ਗਿਆ ਹੈ। ਇਹ ਬੜੀ ਹੱਤਕ ਵਾਲੀ ਗੱਲ ਹੈ। ਜਦੋਂ ਦੂਸਰੇ ਬਿਲ translate ਹੁੰਦੇ ਤਾਂ ਇਹ ਬਿਲ ਵੀ translate ਹੋ ਜਾਂਦਾ। ਉਹ ਇਸ ਤਰ੍ਹਾਂ ਸਾਬਤ ਕਰ ਰਹੇ ਹਨ ਕਿ ਜਿਹੜੇ ਨਵੇਂ ਲਫ਼ਜ਼ ਉਹ ਠੋਸਣਾ ਚਾਹੁੰਦੇ ਹਨ ਉਨ੍ਹਾਂ ਨੂੰ ਕੋਈ ਨਹੀਂ ਸਮਝਦਾ। ਹੈਰਾਨੀ ਵਾਲੀ ਗੱਲ ਹੈ ਕਿ ਉਨ੍ਹਾਂ ਲਫ਼ਜ਼ਾਂ ਦਾ ਮਤਲਬ ਉਸ ਜ਼ਬਾਨ ਦੇ ਰਾਹੀਂ ਸਮਝਾਇਆ ਜਾ ਰਿਹਾ ਹੈ ਜਿਸ ਨੂੰ foreign language ਸਮਝਿਆ ਜਾ ਰਿਹਾ ਹੈ। ਮੈਂ ਇਨ੍ਹਾਂ ਲਫ਼ਜ਼ਾਂ ਦੇ ਖਿਲਾਫ਼ ਨਹੀਂ ਹਾਂ ਲੇਕਿਨ ਇਸ ਬਿਲ ਵਿਚ ਇਨ੍ਹਾਂ ਲਫ਼ਜ਼ਾਂ ਦੀ ਵਰਤੋਂ ਕਰਨਾ ਅਪਣੀ ਜ਼ਬਾਨ ਦੀ ਹੱਤਕ ਕਰਨਾ ਹੈ ਅਤੇ ਅਪਣੀ intellect ਦੀ ਹੱਤਕ ਕਰਨਾ ਹੈ। ਅਪਣੀ ਜ਼ਬਾਨ ਦੇ ਲਫ਼ਜ਼ ਅੰਗ੍ਰੇਜ਼ੀ ਜ਼ਬਾਨ ਦੇ ਰਾਹੀਂ ਸਮਝਾਏ ਜਾਣ ਇਹ ਬੜੀ ਹੱਤਕ ਵਾਲੀ ਗੱਲ ਹੈ। ਇਸ ਕਰਕੇ ਮੈਂ ਅਰਜ਼ ਕਰਦਾ ਹਾਂ ਇਸ ਬਿਲ ਦੀ ਕੋਈ ਜ਼ਰੂਰਤ ਨਹੀਂ ਹੈ। ਮੈਨੂੰ ਪਤਾ ਨਹੀਂ ਹੈ ਕਿ ਉਨ੍ਹਾਂ ਨੇ Centre ਨੂੰ consult ਕੀਤਾ ਹੈ ਕਿ ਨਹੀਂ, Centre ਦੀ approval ਲਈ ਹੈ ਕਿ ਨਹੀਂ। ਜੇਕਰ ਉਨ੍ਹਾਂ ਨੇ Centre ਨੂੰ consult ਨਹੀਂ ਕੀਤਾ ਤਾਂ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ Government of India ਦੀ sanction ਦੇ ਬਿਨਾਂ ਉਹ ਯੂਨੀਵਰਸਿਟੀ ਨਹੀਂ ਬਣਾ ਸਕਦੇ। ਸਾਨੂੰ ਅਪਣੀ provincial ਜ਼ਬਾਨ ਦੀ ਤਰੱਕੀ ਦੀ ਬੜੀ ਸਖਤ ਅਤੇ ਫੌਰੀ ਜ਼ਰੂਰਤ ਹੈ। ਇਸ ਲਈ ਇਸ ਪੈਸੇ ਦੀ allocation ਕਿਸੇ ਹੋਰ ਤਰੀਕੇ ਨਾਲ ਕੀਤੀ ਜਾਂਦੀ ਤਾਂ ਠੀਕ ਸੀ

ਅਤੇ ਮੈਂ ਸਮਝਦਾ ਕਿ ਉਹ ਵਕਤ ਦੀ ਜ਼ਰੂਰਤ ਨੂੰ ਪੂਰਾ ਕਰ ਰਹੇ ਹਨ । ਲੇਕਿਨ ਉਹ ਕੋਈ real ਸੇਵਾ ਦੇਸ਼ ਦੀ ਨਹੀਂ ਕਰ ਰਹੇ ।

**ਲੋਕ ਕਾਰਜ ਅਤੇ ਸ਼ਿਕਸ਼ਾ ਮੰਤ੍ਰੀ** ( ਸਰਦਾਰ ਗੁਰਬਚਨ ਸਿੰਘ ਬਾਜਵਾ ) : ਸਪੀਕਰ ਸਾਹਿਬ, ਮੈਨੂੰ ਇਕ ਅਜਿਹੇ hon. Member ਦੀਆਂ ਗੱਲਾਂ ਸੁਣ ਕੇ ਬੜਾ ਅਫਸੋਸ ਹੋਇਆ ਹੈ ਜਿਨ੍ਹਾਂ ਨੂੰ ਕਿ ਬੜਾ ਸਿਆਣਾ ਸਮਝਿਆ ਜਾਂਦਾ ਹੈ । ਉਨ੍ਹਾਂ ਨੇ Government ਦੀ sense of priority ਉਪਰ ਨੁਕਤਾਚੀਨੀ ਕੀਤੀ ਹੈ ਲੇਕਿਨ ਮੈਨੂੰ ਉਨ੍ਹਾਂ ਦੀ sense of understanding ਉਪਰ ਵੀ ਸ਼ੱਕ ਹੋਣਾ ਸ਼ੁਰੂ ਹੋ ਗਿਆ ਹੈ । ਅਸੀਂ ਇਹ ਤਾਂ ਕਿਹਾ ਹੀ ਨਹੀਂ ਕਿ ਬਾਕੀ ਚੀਜ਼ਾਂ ਉਪਰ ਖਰਚ ਹਟਾ ਕੇ ਇਸ ਉਪਰ ਖਰਚ ਕੀਤਾ ਜਾਵੇਗਾ । ਇਹੋ ਜਿਹੀ ਗੱਲ ਦਾ ਤਾਂ ਅਸੀਂ ਜ਼ਿਕਰ ਵੀ ਨਹੀਂ ਕੀਤਾ ਕਿ ਦੂਸਰੇ ਪਾਸਿਓਂ ਹਟਾ ਕੇ ਇਸ ਉਪਰ ਇਕ ਕੌਡੀ ਵੀ ਖਰਚ ਕਰਾਂਗੇ । ਰਹੀ ਇਹ ਗੱਲ ਕਿ ਇਸ ਗਲ ਦਾ ਦੂਸਰੀਆਂ ਜ਼ਬਾਨਾਂ ਉਪਰ ਕੀ ਅਸਰ ਹੋਵੇਗਾ, ਉਨ੍ਹਾਂ ਉਪਰ ਬੜਾ ਚੰਗਾ ਅਸਰ ਹੋਵੇਗਾ । ਸੰਸਕ੍ਰਿਤ ਸਾਰੀਆਂ ਜ਼ਬਾਨਾਂ ਦੀ root ਹੈ। ਜਦ ਤੱਕ root ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ ਜਾਵੇਗੀ ਤਦ ਤੱਕ ਕੋਈ ਜ਼ਬਾਨ ਵੀ ਸਹੀ ਮਾਨਿਆਂ ਵਿਚ ਨਹੀਂ ਸਮਝੀ ਜਾ ਸਕਦੀ । (ਇਕ ਆਵਾਜ਼ : ਤੁਸੀਂ ਤਾਂ ਸਮਝਦੇ ਹੋ ਈ) ਜੇ ਕਰ ਮੈਂ ਨਹੀਂ ਸਮਝਦਾ ਤਾਂ ਮੇਰੀ ਇਹ ਕਮਜ਼ੋਰੀ ਹੈ । ਮੈਂ ਇਹ ਗੱਲ ਦਾਵੇ ਨਾਲ ਕਹਿੰਦਾ ਹਾਂ ਕਿ ਜਿਹੜਾ ਸਾਡਾ ਗ੍ਰੰਥ ਸਾਹਿਬ ਹੈ ਉਸ ਦੇ ਲਫਜ਼ਾਂ ਨੂੰ ਉਹ ਆਦਮੀ ਸਹੀ ਮਾਨਿਆਂ ਵਿਚ ਨਹੀਂ ਸਮਝ ਸਕਦਾ ਜਿਹੜਾ ਕਿ ਸੰਸਕ੍ਰਿਤ ਤੋਂ ਜਾਣੂ ਨਹੀਂ ਹੈ । ਜੇਕਰ ਉਨ੍ਹਾਂ ਨੇ ਅਪਣੇ ਸਾਹਿਤ ਨੂੰ ਅੱਛੀ ਤਰ੍ਹਾਂ ਸਮਝਣਾ ਹੈ ਤਾਂ ਜ਼ਰੂਰੀ ਹੈ ਕਿ ਪਹਿਲੇ ਸੰਸਕ੍ਰਿਤ ਦੇ ਜਾਣੂ ਬਣਨ। ਦੂਸਰੀ ਗੱਲ ਇਹ ਵੀ ਹੈ, ਕਿ ਜੇਕਰ ਉਹ ਪੰਜਾਬੀ ਜ਼ਬਾਨ ਦੀ ਯੂਨੀਵਰਸਟੀ ਬਣਾਉਣ ਦੇ ਚਾਹਵਾਨ ਹਨ ਤਾਂ ਪੰਜਾਬ ਗਵਰਨਮੈਂਟ ਨੂੰ ਕੋਈ ਇਤਰਾਜ਼ ਨਹੀਂ ਹੋ ਸਕਦਾ । ਜੇ ਕਰ ਉਹ ਖੁਦ ਤਿਆਰ ਹਨ ਤਾਂ ਗਵਰਨਮੈਂਟ ਇਕ ਹੋਰ ਬਿਲ ਲੈ ਆਵੇਗੀ । ਅਸੀਂ ਤਾਂ ਚਾਹੁੰਦੇ ਹਾਂ ਕਿ ਹਰ ਇਕ ਸ਼ਹਿਰ ਵਿਚ ਇਕ ਯੂਨੀਵਰਸਟੀ ਬਣ ਜਾਵੇ । ਜੇ ਕਰ ਉਹ ਚੰਦਾ ਇਕਠੱਾ ਕਰਨ ਨੂੰ ਤਿਆਰ ਹਨ ਤਾਂ ਗਵਰਨਮੈਂਟ ਨੂੰ aid ਦੇਣ ਨੂੰ ਤਿਆਰ ਹੈ । ਅਸੀਂ ਪੰਜਾਬੀ ਨੂੰ ਜਾਂ ਕਿਸੇ ਹੋਰ ਜ਼ਬਾਨ ਨੂੰ ਨੁਕਸਾਨ ਪਹੁੰਚਾਣ ਨੂੰ ਤਿਆਰ ਨਹੀਂ । ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਅੰਗ੍ਰੇਜ਼ੀ ਦੇ ਲਫਜ਼ ਇਸਤੇਮਾਲ ਹੋਏ ਵੇਖ ਕੇ ਮੈਨੂੰ ਸ਼ਰਮ ਆਉਂਦੀ ਹੈ ਲੇਕਿਨ ਮੈਂ ਕਹਿੰਦਾ ਹਾਂ ਕਿ ਇਹ ਤਾਂ ਸਾਰਾ Act ਹੀ ਅੰਗ੍ਰੇਜ਼ੀ ਵਿਚ ਹੈ । ਜਿਹੜੇ ਲਫਜ਼ ਵਿਚ ਇਸਤੇਮਾਲ ਕੀਤੇ ਗਏ ਹਨ ਉਹ ਸਿਰਫ ਉਨ੍ਹਾਂ ਨੂੰ ਸਮਝਾਉਣ ਦੀ ਖਾਤਿਰ ਹੀ ਕੀਤੇ ਗਏ ਹਨ । ਵਰਨਾ ਤਰਜਮਾ ਕਰਨ ਦੀ ਕੋਈ ਲੋੜ ਨਹੀਂ ਸੀ । ਮੈਂ ਖੁਦ ਕੁਲਪਤੀ ਨੂੰ ਕੁਲਾਪਤੀ ਕਹਿੰਦਾ ਰਿਹਾ ਹਾਂ। ਮੈਂ ਤਾਂ ਇਸ ਅਸੂਲ ਨੂੰ ਮੰਨਦਾ ਹਾਂ ਕਿ ਆਦਮੀ ਨੂੰ ਆਪਣੀ ਗ਼ਲਤੀ ਅਤੇ ਖਾਮੀ ਨੂੰ ਮੰਨ ਲੈਣਾ ਚਾਹੀਦਾ ਹੈ । ਮੈਂ ਫਿਰ ਕਹਿੰਦਾ ਹਾਂ ਕਿ ਇਸ ਨਾਲ ਦੂਸਰੀਆਂ ਜ਼ਬਾਨਾਂ ਉਪਰ ਕੋਈ ਬੁਰਾ ਅਸਰ ਨਹੀਂ ਪਏਗਾ । ਸੰਸਕ੍ਰਿਤ ਤਾਂ ਐਸੀ ਜ਼ਬਾਨ ਹੈ ਜਿਹੜੀ ਕਿ ਸਹੀ ਮਾਨਿਆਂ ਵਿਚ ਦੂਸਰੀਆਂ ਜ਼ਬਾਨਾਂ ਦੀ root ਹੈ । ਜੇ ਕਰ ਉਨ੍ਹਾਂ ਨੇ ਆਪਣੀ ਜ਼ਬਾਨ ਦੀ ਤਰੱਕੀ ਕਰਨੀ ਹੈ ਤਾਂ ਉਨ੍ਹਾਂ ਨੂੰ ਇਸ University ਦੀ ਬਣਤਰ ਉਪਰ ਖੁਸ਼ ਹੋਣਾ ਚਾਹੀਦਾ ਹੈ ਨਾਂ ਕਿ ਨੁਕਤਾ ਚੀਨੀ ਕਰਨੀ ਚਾਹੀਦੀ ਹੈ । ਜੇ ਕਰ ਉਨ੍ਹਾਂ ਦੀ ਖਾਹਿਸ਼ ਹੈ ਤਾਂ ਪੰਜਾਬੀ ਦੀ University ਬਣਨ ਵਿਚ ਮੈਨੂੰ ਕੋਈ ਇਤਰਾਜ਼ ਨਹੀਂ

[ਲੋਕ ਕਾਰਜ ਅਤੇ ਸਿਖਸ਼ਾ ਮੰਤ੍ਰੀ]

ਬਸ਼ਰਤੇਕਿ ਤੁਸੀਂ ਇਸ ਦੇ ਖਰਚ ਨੂੰ ਬਰਦਾਸ਼ਤ ਕਰਨ ਲਈ ਤਿਆਰ ਹੋਵੋ। ਹਰ ਇਕ ਚੀਜ਼ ਗਵਰਨਮੈਂਟ ਹੀ ਨਹੀਂ ਕਰ ਸਕਦੀ। ਜੇ ਕੁਝ ਦਾਨੀ ਸ਼ਖਸ ਇਸ ਤਰ੍ਹਾਂ ਦੀ institution ਦਾ ਖਰਚਾ ਚੁੱਕਣ ਲਈ ਤਿਆਰ ਹੋਣ ਤੇ ਉਨ੍ਹਾਂ ਦੇ ਰਸਤੇ ਵਿਚ ਜੋ ਕੋਈ ਤਕਲੀਫਾਂ ਹੋਣ ਤਾਂ ਗਵਰਨਮੈਂਟ ਉਨ੍ਹਾਂ ਨੂੰ ਦੂਰ ਕਰਨ ਲਈ ਮਦਦ ਦੇ ਸਕਦੀ ਹੈ। ਇਹ ਨਹੀਂ ਕਿ ਅਸਾਂ ਇਸੇ University ਲਈ ਕੀਤਾ ਹੈ; ਕੋਈ ਵੀ ਹੋਰ University ਬਣੇ ਅਸੀਂ ਉਸ ਨੂੰ ਵੀ ਇਸ ਤਰ੍ਹਾਂ ਮਦਦ ਕਰਨ ਲਈ ਤਿਆਰ ਹਾਂ। ਪਰ ਜੇ ਤੁਸੀਂ ਹਿੰਮਤ ਹੀ ਨਾ ਕਰੋ ਤਾਂ ਇਸ ਦਾ ਕੀ ਇਲਾਜ ਹੈ?

ਸਰਦਾਰ ਵਜ਼ੀਰ ਸਿੰਘ : ਤੁਸੀਂ ਮੁੱਕਰ ਜਾਓਗੇ।

ਲੋਕ ਕਾਰਜ ਅਤੇ ਸ਼ਿਕਸ਼ਾ ਮੰਤਰੀ: ਤੁਸੀਂ ਆਪ ਹੀ ਹਿੰਮਤ ਨਹੀਂ ਕਰਨੀ। ਤੁਸੀਂ ਹਰ ਚੀਜ਼ ਨੂੰ ਇਕੋ ਹੀ ਰੰਗ ਵਿਚ ਵੇਖਦੇ ਹੋ। ਮੈਂ ਉਨ੍ਹਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਨਾਲ ਕਿਸੇ ਵੀ ਮਜ਼ਹਬ, ਜ਼ਬਾਨ ਜਾਂ ਸੂਬੇ ਦਾ ਕੋਈ ਨੁਕਸਾਨ ਨਹੀਂ। ਇਹ ਤਾਂ ਜਿਹੜੀ ਇਕ ਛੱਡੀ ਹੋਈ ਚੀਜ਼ ਹੈ ਜਿਸ ਨੂੰ ਮੁੜ ਲਿਆਉਣ ਦੀ ਲੋੜ ਹੈ ਉਸ ਨੂੰ ਲਿਆਂਦਾ ਗਿਆ ਹੈ। ਇਹ ਤਾਂ ਸਗੋਂ ਪਹਿਲੇ ਆਉਣੀ ਚਾਹੀਦੀ ਸੀ।

ਮੇਰੇ ਦੋਸਤ ਨੇ ਫਰਮਾਇਆ ਹੈ ਕਿ ਜਦ ਦੂਜੇ ਕਾਲਜ ਵਿਚ ਇਨ੍ਹਾਂ ਜ਼ਬਾਨਾਂ ਨੂੰ ਪੜ੍ਹਾਉਣ ਦਾ provision ਹੈ ਤਾਂ ਇਕ ਵੱਖਰੀ University ਦੀ ਕੀ ਲੋੜ ਹੈ। ਨਿਰਾ classes ਨਾਲ ਹੀ University ਦਾ ਕੰਮ ਨਹੀਂ ਚਲ ਸਕਦਾ; ਇਸ ਲਈ ਜ਼ਰੂਰੀ ਹੈ ਕਿ ਕੋਈ ਅਜਿਹਾ ਅਦਾਰਾ ਹੋਣਾ ਚਾਹੀਦਾ ਹੈ ਜਿਸ ਵਿਚ research ਵਗੈਰਾ ਦਾ ਸਾਰਾ ਪ੍ਰਬੰਧ ਹੋਵੇ। ਮੈਂ ਨਹੀਂ ਸਮਝਦਾ ਕਿ ਇਹ ਕੋਈ ਨਾਪਸੰਦੀਦਾ ਚੀਜ਼ ਹੈ।

**Mr. Speaker** : Question is—

That the Kuruksetra University Bill, as passed by the Punjab Legislative Council, be taken into consideration.

*The motion was carried.*

**Mr. Speaker** : Now the House will proceed to consider the Bill, clause by clause. I think Members will have no objection if the clauses, in respect of which no amendments have been tabled, are put together to the vote of the House.

(*Voices. No Objection.*)

SUB-CLAUSE (ii) OF CLAUSE 1, CLAUSES 2 and 3

**Mr. Speaker** : Question is—

That sub-clause (ii) of clause 1, clauses 2 and 3 stand part of the Bill.

*The motion was carried*

CLAUSE 4

**Mr. Speaker** : Now Clause 4 is before the House.

**Shri Rala Ram** (Mukerian) : Sir, I beg to move—

In sub-clause (a), line 1,—

between "instruction" and "in", *insert* "in Sanskrit literature, Indian Philosophy, Indian History and Modern Indian Languages and".

In sub-clause (a) line 2,—

between "such" and" branches ", *insert* "other".

In sub-clause (a), lines 5-6,—

between "knowledge" and ";", *insert* "pertaining to and bearing on Sanskrit literature, Indian Philosophy, Indian History and Modern Indian Languages"

अध्यक्ष महोदय, जैसा कि एक माननीय सदस्य ने कहा कि यह जो बिल है इस के उद्देश्यों के अन्दर तो संस्कृत, Modern Indian Languages और फिलासफ़ी का जिक्र किया गया है लेकिन जो proper act है उस में यह चीज़ नहीं है। इस लिये यह जरूरी है कि drafting में जो दोष रह गया है उसे दूर किया जाए। उद्देश्यों के स्पष्टीकरण के लिये भी यह आवश्यक है। इस प्रयोजन के लिये मैंने पहली amendment रखी है कि :

In sub-clause (a) line 1,—
between "instruction," and "in" insert "in Sanskrit literature, Indian Philosophy, Indian History and Modern Indian Languages and."

इस के बाद जो संशोधन दो और तीन नम्बर पर हैं वह consequential nature की हैं। एक तो यह है कि sub-clause (a) line (2) में लफ़ज "such" और 'branches' के बीच "other" को add कर दिया जाए और जो अन्त वाला संशोधन है वह यह कि 'knowledge' और ';' के बीच में "pertaining to and bearing on Sanskrit literature, Indian Philosophy, Indian History and Modern Indian languages" जोड़े जाएं। इस बिल के उद्देश्यों को स्पष्ट करने के लिये इन संशोधनों को स्वीकार किया जाना अत्यावश्यक है। मैं मंत्री महोदय से निवेदन करूंगा कि वह कृपया इन्हें अवश्य स्वीकार करें।

**Mr. Speaker** : Motions moved—

In sub-clause (a) line 1,—

between "instruction" and "in" *insert* "in Sanskrit literature, Indian Philosophy, Indian History and Modern Indian Languages and".

In sub-clause (a), line 2,—

between "such" and "branches", *insert* "other".

In sub-clause (a), lines 5-6,—

between "knowledge " and " ; ", *insert* "pertaining to and bearing on Sanskrit literature, Indian Philosophy, Indian History and Modern Indian Languages "

**पंडित श्री राम शर्मा** (सोनीपत) : स्पीकर साहिब, जो संशोधन इन्होंने पेश किया है, मैं उस की ताईद करने के लिये खड़ा हुआ हूं। इस से बिल मुकम्मल हो जाता है। साथ ही मैं इस इवान के मैम्बर साहिबान से दरखास्त करता हूं कि वह इस बिल के पास करने में पूरी मदद करें। अगर कोई भी माननीय मैम्बर इसे delay करने या इसे आगे के लिये ले जाने की खातिर बोलता रहे तो आज की आखरी sitting का time खत्म हो जायेगा। इस लिये मैं सब से और खास तौर पर अकाली पार्टी के मैम्बर साहिबान से दरखास्त करूंगा

[पंडित श्री राम शर्मा]
कि वह इस बात की जिम्मेदारी अपने ऊपर न लें कि directly या indirectly इन्होंने इस बिल को इस लिये oppose किया क्योंकि वह संस्कृत यूनीवर्सिटी से सम्बन्ध रखता था। इससे सूबे में आपसी ताल्लुकात पर बुरा असर पड़ेगा। संस्कृत भाषा एक ऐसी चीज़ है कि जिस का किसी पार्टी या धड़े से कोई ताल्लुक नहीं। रूस, चीन या जितने भी बड़े बड़े मुल्क हैं वे सभी अपनी पुरानी civilization पर बहुत जोर देते हैं। हिंदुस्तान इस दौड़ में पीछे नहीं रह सकता। मैं जानता हूं कि किसी भी मैम्बर का ख्याल इसे dilatory methods से अधूरा रखने या फेल कराने का नहीं। इस लिये मैं आशा करता हूं कि आप इसे unanimously और बगैर देर के पास करेंगे।

**ਲੋਕ ਕਾਰਜ ਅਤੇ ਸ਼ਿਕਸ਼ਾ ਮੰਤ੍ਰੀ** ( ਸਰਦਾਰ ਗੁਰਬਚਨ ਸਿੰਘ ਬਾਜਵਾ ) : ਸਪੀਕਰ ਸਾਹਿਬ, ਵੈਸੇ ਤਾਂ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਬਿਲ ਲਿਆਂਦਾ ਜਾ ਰਿਹਾ ਹੈ ਉਹ ਇਸੇ ਖਾਸ ਮਕਸਦ ਲਈ ਬਣਾਇਆ ਜਾ ਰਿਹਾ ਹੈ। ਜਿਹੜੇ ਚਾਨਸਲਰ ਵਾਈਸ ਚਾਨਸਲਰ ਅਤੇ ਸੈਨੇਟ ਦੇ ਮੈਂਬਰ ਹੋਣਗੇ ਉਹ ਇਸੇ ਤੇ work ਕਰਨਗੇ। ਪਰ ਜੇ ਇਹ ਸਮਝਦੇ ਹਨ ਕਿ ਇਨ੍ਹਾਂ ਲਫਜ਼ਾਂ ਦਾ add ਕਰਨਾ ਜ਼ਰੂਰੀ ਹੈ ਤਾਂ ਮੈਂ ਇਸ amendment ਨੂੰ ਮਨਜ਼ੂਰ ਕਰਦਾ ਹਾਂ।

**अध्यक्ष महोदय** : फिर यह Council को भेजना पड़ेगा। (It will then have to go to the Council.)

**Minister for Revenue and Irrigation** (Professor Sher Singh) : Sir, I may be permitted to clarify the position in this connection. The amendments moved by Shri Rala Ram are covered by Sub-clause 4 (h) which says—

(h) to do all such things as may be necessary, incidental or conducive to the attainment of all or any of the objects of the University.

I would request the hon. Member to withdraw the amendments.

**Shri Rala Ram** : Sir, I withdraw the amendments moved by me.

**Mr. Speaker** : Is it the pleasure of the House that the amendments moved by Shri Rala Ram be withdrawn ?

*The House agreed. The amendments were, by leave, withdrawn,*

**Mr. Speaker** : Question is—

That clause 4 stand part of the Bill.

*The motion was carried*

CLAUSES 5 TO 21

**Mr. Speaker** : I have not received notice of any amendment to clauses 5 to 21 .

If there be no objection. I will put these clauses together to the vote of the House. (*Voices. No Objection*).

**Mr. Speaker** : Question is—

That clauses 5 to 21 stand part of the Bill.

*The motion was carried*

CLAUSE 22

**Mr. Speaker** : Question is—

That clause 22 stand part of the Bill.

*The motion was carried*

SCHEDULE

**Mr. Speaker** : Question is—

That Schedule I stand part of the Bill.

*The motion was carried*

SUB-CLAUSE (1) OF CLAUSE 1

**Mr. Speaker** : Question is—

That sub-clause (1) of clause 1 stand part of the Bill.

*The motion was carried*

TITLE

**Mr. Speaker** : Question is—

That Title be the Title of the Bill.

*The motion was carried*

**Minister for Public Works and Education** (Sardar Gurbachan Singh Bajwa) : Sir, I beg to move—

That the Kuruksetra University Bill, as passed by the Punjab Legislative Council, be passed.

**Mr. Speaker** : Motion moved—

That the Kuruksetra University Bill, as passed by the Punjab Legislative Council, be passed.

**ਸਰਦਾਰ ਅਜਮੇਰ ਸਿੰਘ** ( ਸਮਰਾਲਾ ) : ਪ੍ਰਧਾਨ ਜੀ, ਜਿਥੋਂ ਤਕ ਇਸ ਬਿਲ ਦਾ ਸੰਸਕ੍ਰਿਤ ਦੀ research ਦੇ ਸਿਲਸਿਲੇ ਨਾਲ ਤਾਅਲੱਕ ਹੈ ਜਾਂ ਇਸ ਦੀ progress ਨਾਲ ਸੰਬੰਧ ਹੈ ਇਸ ਤੇ ਕਤਅਨ ਕਿਸੇ ਦੀਆਂ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਕਿਸੇ ਸੂਬੇ ਦੇ ਅੰਦਰ ਜਿਹੜਾ ਇਕ advanced ਸੂਬਾ ਆਪਣੇ ਆਪ ਨੂੰ ਸਦਾਉਣਾ ਚਾਹੁੰਦਾ ਹੈ ਉਹ ਆਪਣੀਆਂ ਪੁਰਾਣੀਆਂ languages ਦੀ ਖੋਜ ਨ ਕਰਾਏ ਅਤੇ ਉਨ੍ਹਾਂ ਦੀ ਖੋਜ ਲਈ ਪ੍ਰਬੰਧ ਨ ਕਰੇ । ਇਸ ਵਿਚ ਮੇਰੇ ਮਿਤ੍ਰਾਂ ਨੂੰ ਕੋਈ ਇਤਰਾਜ਼ ਨਹੀਂ । ਮੇਰੇ ਸਾਥੀ ਸਰਦਾਰ ਸੂਰਪ ਸਿੰਘ ਨੇ ਜੋ ਕੁਝ ਕਿਹਾ ਹੈ ਉਸ ਦੇ ਬਾਰੇ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਇਹ ਕਿਹਾ ਹੈ ਇਹ too early ਹੈ । ਜਿਹੜਾ ਇਸ cause ਨੂੰ support ਕੀਤਾ ਗਿਆ ਹੈ ਅਤੇ ਇਹ ਕਹਿ ਕੇ ਯਾਂਨੀ University ਬਣਾਕੇ ਆਪਣੇ ਉਪਰ ਇਕ ਵੱਡੀ ਜ਼ਿਮੇਵਾਰੀ ਲੈ ਲਈ ਹੈ । ਪਰ ਜ਼ਿਸ ਵੇਲੇ ਗਵਰਨਰ ਸਾਹਿਬ ਨੇ ਇਦੋਂ ਜਿਹੜਾ ਆਪਣਾ Address ਪੜ੍ਹਿਆ ਸੀ ਉਸ ਵਿਚ ਇਹ ਲਫਜ਼ ਆਪ ਲਿਖੇ ਵੇਖੋਗੇ ਕਿ ਇਸ University ਦੇ ਨਾਲ ਹੀ ਪੰਜਾਬੀ language ਦਾ ਲਫਜ਼ ਇਸਤੇਮਾਲ ਕੀਤਾ ਹੋਇਆ ਹੈ ਅਤੇ ਇਹ ਕਿਹਾ ਗਿਆ ਹੈ ਕਿ ਇਸ ਦੀ ਤਰੱਕੀ ਲਈ ਇਕ Department ਦੀ ਸ਼ਕਲ ਵਿਚ ਜਾਂ ਹੋਰ ਕਿਸੇ ਤਰ੍ਹਾਂ ਹਿੰਦੀ ਜ਼ਬਾਨ ਦੀ ਤਰ੍ਹਾਂ ਹੀ ਇਸ ਨੂੰ support ਕੀਤਾ ਜਾਵੇਗਾ । ਪਰ ਪ੍ਰਧਾਨ ਜੀ ਇਸ ਬਿਲ ਵਿਚ ਇਹ Modern Indian Languages ਦੇ ਲਫਜ਼ ਵੀ ਨਹੀਂ ਲੈ ਆਏ ਤਾਂ ਪੰਜਾਬੀ ਦਾ ਲਫਜ਼ ਕਿਸ ਤਰ੍ਹਾਂ ਆਵੇਗਾ । ਪੰਜਾਬੀ ਪੰਜਾਬ ਦੇ ਪ੍ਰਾਂਤ ਦੀ ਭਾਸ਼ਾ ਹੈ ਇਸ ਲਈ ਇਸ language ਦੀ ਖੋਜ ਅਤੇ ਤਰੱਕੀ ਦੀ ਬੜੀ ਲੋੜ ਹੈ, ਲੇਕਿਨ ਇਸ ਬਾਰੇ ਇਸ ਬਿਲ ਵਿਚ ਇਕ ਲਫਜ਼ ਵੀ ਨਹੀਂ

[ ਸਰਦਾਰ ਅਜਮੇਰ ਸਿੰਘ ]

ਲਿਆਂਦਿਆ ਗਿਆ । ਫੇਰ ਅੱਵਲ ਤਾਂ ਸੰਸਕ੍ਰਿਤ ਇਕ ਆਮਫਹਿਮ language ਹੀ ਨਹੀਂ ਹੈ । ਇਸ ਲਈ ਕਈ research institute ਕਾਇਮ ਕੀਤੀ ਜਾਂਦੀ ਤਾਂ ਹੋਰ ਗਲ ਸੀ ਇਸ ਨੂੰ ਇਕ University ਦਾ ਸ਼ਬਦ ਦੇ ਕੇ ਇਕ ਬੜੀ ਜ਼ਿਮੇਵਾਰੀ ਆਪਣੇ ਉਤੇ ਲਈ ਗਈ ਹੈ । ਫੇਰ ਇਹ ਬਿਲ ਜਿਹੜੀਆਂ ਦੂਜੀਆਂ languages ਹਨ ਹਿੰਦੀ ਅਤੇ ਪੰਜਾਬੀ ਉਨ੍ਹਾਂ ਦੇ ਮੁਤੱਲਿਕ ਸਪਸ਼ਟ ਤੌਰ ਤੇ ਵਾਜ਼ਿਆ ਨਹੀਂ ਕਰਦਾ । ਇਸ ਬਾਰੇ ਜੋ ਕੁਝ ਇਸ ਦੀ Statement of Objects and Reasons ਵਿਚ ਦਿਤਾ ਗਿਆ ਹੈ ਉਹ ਇਸ ਬਿਲ ਵਿਚ ਨਹੀਂ ਲਿਆਂਦਾ ਗਿਆ । ਇਸ ਸਿਲਸਿਲੇ ਵਿਚ ਪ੍ਰੋਫੈਸਰ ਸ਼ੇਰ ਸਿੰਘ ਨੇ ਕਿਹਾ ਹੈ ਕਿ ਇਸ ਬਿਲ ਦੇ Objects and Reasons ਇਸ ਦਾ clause 4 ਦੀ Sub-Clause (h) ਵਿਚ cover ਹੋ ਜਾਂਦੇ ਹਨ । ਮੈਂ ਕਹਿੰਦਾ ਹਾਂ ਕਿ ਇਹ ਗਲ ਬਿਲਕੁਲ ਗ਼ਲਤ ਹੈ । ਉਹ Sub-Clause ਇਹ ਹੈ ।

4(h) to do all such things as may be necessary, incidental or conducive to the attainment of all or any of the objects of the University.

ਇਸ ਲਈ ਮੈਂ ਸਮਝਦਾ ਹਾਂ ਕਿ ਮਿਨਿਸਟਰ ਸਾਹਿਬ ਨੇ ਇਸ ਚੀਜ਼ ਨੂੰ ਜਦ accept ਕਰ ਲਿਆ ਹੈ ਤਾਂ ਇਸ ਨੂੰ ਵਾਪਸ ਲੈਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ ।

**Mr. Speaker** : They are to be guided by the preamble of the Bill also.

**Sardar Ajmer Singh** : But the preamble never forms part of the Act.

**Mr. Speaker** : But it does give guidance.

**Sardar Ajmer Singh** : It may be so, but it will not be conferring power on the Managing Body to do anything.

ਇਸ clause ਵਿਚ ਇਹ provision ਹੋਣੀ ਚਾਹੀਦੀ ਹੈ । Modern Indian Languages ਨਾਲ ਬਹੁਤ ਸਾਰੀਆਂ ਚੀਜ਼ਾਂ ਹੋ ਸਕਦੀਆਂ ਹਨ । ਇਸ ਵਿਚ ਇਹ ਜ਼ਰੂਰ ਲਿਖਿਆ ਜਾਣਾ ਚਾਹੀਦਾ ਹੈ ।

**Mr. Speaker** : This Clause has already been passed. The hon. Member should not attack it.

**ਸਰਦਾਰ ਅਜਮੇਰ ਸਿੰਘ** : ਮੈਂ ਇਸ ਬਿਲ ਦੇ basic principles ਦੀ opposition ਨਹੀਂ ਕਰਦਾ ਲੇਕਿਨ ਮੈਂ ਇਹ ਚਾਹੁੰਦਾ ਹਾਂ ਕਿ ਇਸ ਦਾ scope wide ਹੋਣਾ ਚਾਹੀਦਾ ਹੈ ਤਾਂ ਜੋ ਸਾਰੀਆਂ languages develop ਹੋ ਸਕਣ ।

**ਲੋਕ ਕਾਰਜ ਅਤੇ ਸ਼ਿਕਸ਼ਾ ਮੰਤ੍ਰੀ** ( ਸਰਦਾਰ ਗੁਰਬਚਨ ਸਿੰਘ ਬਾਜਵਾ ) : ਸਪੀਕਰ ਸਾਹਿਬ, ਮੇਰੇ ਮਿਤ੍ਰ ਸਰਦਾਰ ਅਜਮੇਰ ਸਿੰਘ ਨੇ ਜਿਹੜੀ ਗਲ ਕਹੀ ਹੈ ਉਸ ਤੋਂ ਇਹ ਹੀ ਮਲੂਮ ਹੁੰਦਾ ਹੈ ਕਿ ਇਸ ਤੋਂ ਕੁਝ ਗਲਤ ਫਹਿਮੀ ਪੈਦਾ ਹੋ ਸਕਦੀ ਹੈ । ਲੇਕਿਨ ਮੈਂ ਸਮਝਦਾ ਹਾਂ ਕਿ ਜਿਸ ਮਕਸਦ ਲਈ ਇਹ ਬਿਲ ਬਣਾਇਆ ਗਿਆ ਹੈ, ਉਸ ਨੂੰ ਅਲਗ ਰਖ ਕੇ Chancellor ਜਾਂ Vice Chancellor ਇਸ University ਨੂੰ ਨਹੀਂ ਚਲਾਣਗੇ । ਜੇਕਰ ਬਾਅਦ ਵਿਚ ਇਸ ਗਲ ਦਾ ਕੋਈ ਖਦਸ਼ਾ ਵੇਖਿਆ ਗਿਆ ਤਾਂ ਫੇਰ ਇਕ amending ਬਿਲ ਲਿਆਂਦਿਆ ਜਾ ਸਕਦਾ ਹੈ ਅਤੇ ਜੇਕਰ ਉਸਦੀ ਲੋੜ ਪਈ ਤਾਂ ਅਸਾਂ ਜ਼ਰੂਰ ਲਿਆਵਾਂਗੇ । ਇਹੋ ਜਿਹੀ ਬੁਨਿਆਦੀ ਚੀਜ਼ ਨੂੰ ਨਹੀਂ ਛਡ ਦਿਤਾ ਜਾਏਗਾ ।

